ਅਸਤਰ ਉੱਤੇ ਛਪੀ ਮੂਰਤੀ-ਕਲਾ ਦੀ ਤਸਵੀਰ ਵਿਚ ਰਾਜਾ ਸ਼ੁਧੋਦਨ ਦੇ ਦਰਬਾਰ ਦਾ ਉਹ ਦ੍ਰਿਸ਼ ਹੈ ਜਿਸ ਵਿਚ ਤਿੰਨ ਭਵਿੱਖ-ਦਰਸ਼ਕ ਭਗਵਾਨ ਬੁੱਧ ਦੀ ਮਾਂ—ਮਹਾਰਾਣੀ ਮਾਯਾ ਦੇ ਸੁਫ਼ਨੇ ਦੀ ਵਿਆਖਿਆ ਕਰ ਰਹੇ ਹਨ। ਉਹਨਾਂ ਦੇ ਹੇਠਾਂ ਇਸ ਵਿਆਖਿਆ ਨੂੰ ਲਿਖਣ ਵਾਲਾ ਵਿਅਕਤੀ ਬੈਠਾ ਹੈ। ਭਾਰਤ ਵਿਚ ਮਿਲਦੀ ਲਿਖਣ-ਕਲਾ ਦੀ ਇਹ ਸੰਭਵ ਤੌਰ ਉੱਤੇ ਸਭ ਤੋਂ ਪ੍ਰਾਚੀਨ ਨਿਸ਼ਾਨੀ ਹੈ।

ਨਾਗਾਰਜੁਨਕੌਂਡਾ, ਦੂਜੀ ਸਦੀ ਈਸਵੀ
ਰਾਸ਼ਟਰੀ ਸੰਗ੍ਰਹਿਆਲਾ, ਨਵੀਂ ਦਿੱਲੀ ਦੇ ਧੰਨਵਾਦ-ਸਹਿਤ

ਭਾਰਤੀ ਸਾਹਿਤ ਦੇ ਨਿਰਮਾਤਾ

# ਗੁਰਮੁਖ ਸਿੰਘ ਮੁਸਾਫ਼ਿਰ

ਪ੍ਰੇਮ ਸਿੰਘ ਪ੍ਰੇਮ

ਸਾਹਿਤ ਅਕਾਦੇਮੀ

*Gurmukh Singh Musafir* : A monograph in Punjabi by Prem Singh Prem on the modern Punjabi author. Sahitya Akademi, New Delhi (1996) Rs. 15



ਪਹਿਲੀ ਵਾਰ : 1991
ਦੂਜੀ ਵਾਰ : 1995
ਤੀਜੀ ਵਾਰ : 1996

ਸਾਹਿਤ ਅਕਾਦੇਮੀ

ਪ੍ਰਧਾਨ ਦਫ਼ਤਰ
ਰਵਿੰਦਰ ਭਵਨ, 35, ਫ਼ੀਰੋਜ਼ਸ਼ਾਹ ਮਾਰਗ, ਨਵੀਂ ਦਿੱਲੀ 110 001
ਵਿਕਰੀ ਵਿਭਾਗ : ਸਵਾਤੀ, ਮੰਦਿਰ ਮਾਰਗ, ਨਵੀਂ ਦਿੱਲੀ 110 001

ਖੇਤਰੀ ਦਫ਼ਤਰ
ਜੀਵਨਤਾਰਾ ਬਿਲਡਿੰਗ, ਚੌਥੀ ਮੰਜ਼ਿਲ, 23 ਏ/44 ਐੱਕਸ,
ਡਾਇਮੰਡ ਹਾਰਬਰ ਰੋਡ, ਕਲਕੱਤਾ 700 053
304-305, ਅੰਨਾ ਸਲਾਈ, ਤੇਨਾਮਪੇਟ, ਮਦਰਾਸ 600 018
172, ਮੁੰਬਈ ਮਰਾਠੀ ਗ੍ਰੰਥ ਸੰਗ੍ਰਾਹਲਯ ਮਾਰਗ,
ਦਾਦਰ, ਬੰਬਈ 400 014
ਏ ਡੀ ਏ ਰੰਗਮੰਦਿਰ, 109, ਜੇ. ਸੀ. ਮਾਰਗ, ਬੰਗਲੌਰ 560 002

Price : Rs. 15.00

ISBN 81-7201-169-5

**Printed at** :
Compudata Services, Delhi-110014

# ਮੁਸਾਫ਼ਿਰ ਜੀ ਦੀ ਹੱਥ ਲਿਖਤ ਦਾ ਇਕ ਨਮੂਨਾ



ਇਹ ਹਨ ਉਹ ਸ਼ਬਦ ਜਿਨ੍ਹਾਂ ਨਾਲ ਮੁਸਾਫ਼ਿਰ ਜੀ ਨੇ ਆਪਣਾ ਇਕ ਕਾਵਿ-ਸੰਗ੍ਰਹਿ "ਪ੍ਰਾਰਥਨਾ" ਆਪਣੇ ਪੂਜਨੀਕ ਪਿਤਾ ਨੂੰ, ਜਿਹੜੇ ਆਪਣੇ ਮੁਸਾਫ਼ਿਰ ਪੁਤਰ ਨੂੰ ਆਪਣੇ ਜੀਵਨ ਦੀ ਅੰਤਮ ਘੜੀ ਸਮੇਂ ਵੇਖਣ ਦੀ ਅਪੂਰਨ ਚਿਤਰੀ ਤਾਂਘ ਦਿਲ ਵਿਚ ਲੈ ਕੇ ਇਸੇ ਅਨਿਸ਼ਚਿਤ ਅਤੇ ਅਮੁਕ ਮੰਜ਼ਿਲ ਦੇ ਮੁਸਾਫ਼ਿਰ ਹੋ ਗਏ, ਸਮਰਪਤ ਕੀਤਾ

# ਗੁਰਮੁਖ ਸਿੰਘ ਮੁਸਾਫ਼ਿਰ

ਇਸ ਵਿਚ ਸ਼ੱਕ ਨਹੀਂ ਕਿ ਗਿ: ਗੁਰਮੁਖ ਸਿੰਘ ਮੁਸਾਫ਼ਿਰ ਇੱਕ ਚੋਟੀ ਦਾ ਸਿਆਸਤਦਾਨ ਹੋ ਗੁਜ਼ਰਿਆ ਹੈ। ਉਸਨੇ ਇਸ ਪੱਖ ਤੋਂ ਪ੍ਰਦੇਸ਼ ਕਾਂਗਰਸ ਦੇ ਪ੍ਰਧਾਨ, ਮੁਖ ਮੰਤਰੀ ਪੰਜਾਬ, ਮੈਂਬਰ ਪਾਰਲੀਮੈਂਟ ਤੇ ਮੈਂਬਰ ਕਾਂਗਰਸ ਵਰਕਿੰਗ ਕਮੇਟੀ ਦੀਆਂ ਪਦਵੀਆਂ ਪ੍ਰਾਪਤ ਕੀਤੀਆਂ। ਇਸ ਪੱਖ ਵਲ ਉਸ ਨੂੰ ਉਸ ਦੀ ਪੰਥਕ-ਸ਼ਰਧਾ ਤੇ ਦੇਸ਼-ਪਿਆਰ ਦੀ ਰੁਚੀ ਹੀ ਲੈ ਗਈ। ਗੁਰਦੁਆਰਾ ਸੁਧਾਰ ਲਹਿਰ ਤੇ ਸੁਤੰਤਰਤਾ ਸੰਗਰਾਮ ਨੇ ਉਸ ਨੂੰ ਝੰਜੋੜਿਆ ਤੇ ਉਹ ਇਸ ਸਬੰਧ ਵਿਚ ਕਵਿਤਾ ਲਿਖਦਾ-ਲਿਖਦਾ ਜੇਲ੍ਹ ਦੀ ਕਾਲ ਕੋਠੜੀ ਤਕ ਪਹੁੰਚ ਗਿਆ। ਭਾਵ ਅਦਬ ਦੀ ਰੁਚੀ ਹੀ ਉਸ ਨੂੰ ਰਾਜਨੀਤਿਕ ਮੈਦਾਨ ਵਲ ਵੀ ਖਿੱਚ ਕੇ ਲੈ ਗਈ ਤੇ ਇਸ ਤਰ੍ਹਾਂ ਉਸ ਨੇ ਦੋਵੇਂ ਪੱਖ ਕਾਮਯਾਬੀ ਨਾਲ ਨਿਭਾਏ ਤੇ ਦੋਵਾਂ ਵਿਚ ਟੀਸੀ ਤੇ ਪੁੱਜ ਕੇ ਨਾਮਣਾ ਖੱਟਿਆ ! ਸੋ ਉਸ ਦਾ ਅਸਲੀ ਤੇ ਜਮਾਂਦਰੂ ਪੱਖ ਸਾਹਿਤ ਦਾ ਹੀ ਸੀ। ਦੋਹਾਂ ਦੇ ਤਜਰਬੇ ਤੋਂ ਨਤੀਜਾ ਕੱਢ ਕੇ ਉਸ ਨੇ 'ਲੀਡਰੀ ਦੀ ਫ਼ਿਕ' ਕਵਿਤਾ ਵਿਚ ਆਪ ਖ਼ੁਦ ਲਿਖਿਆ ਹੈ।

ਲੀਡਰੀ ਦੀ ਫਿਕ ਨੇ ਜੀਵਨ ਦੇ ਰਸ ਨੂੰ ਮਾਰਿਆ
ਮਾਤ ਮਿਠੀਆਂ ਸੁਰਾਂ, ਮੱਚੀ ਪਾਹਰਿਆ ਹੀ ਪਾਹਰਿਆ
ਮਰਦੀ ਮਨੁੱਖਤਾ ਦੇਖ ਕੇ ਤੂੰ ਪੱਥਰਾ ਰੋਇਆ ਨਹੀਂ
ਨਾਅਤ ਨ ਕੋਈ ਮਰਸੀਹਾ ਇਕ ਵੈਣ ਤਕ ਛੋਹਿਆ ਨਹੀਂ

ਕਵਿਤਾ ਦੇ ਹੁਨਰ ਨੂੰ ਫੁੱਲ ਨਾਲ ਤਸ਼ਬੀਹ ਦੇ ਕੇ ਕਹਿੰਦਾ ਹੈ :—

ਫੁਲ ਨਾਜ਼ਕ ਜਾਪਦਾ, ਸਸਤਾ ਸੀ ਤੈਨੂੰ ਲੱਭਿਆ
ਔਹੁਦਿਆਂ ਦੇ ਭਾਰ ਹੇਠਾਂ, ਮਿਧਿਆ ਈ ਕੱਬਿਆ
ਕਾਵਿ ਜ਼ਿੰਦਗੀ-ਬਖ਼ਸ਼ ਦੇ ਤੂ ਅਰਥ ਉਲਟੇ ਕਰ ਗਿਆ
ਲੋਕ ਸਮਝਣ ਲਗ ਪਏ ਸ਼ਾਇਰ ਮੁਸਾਫ਼ਿਰ ਮਰ ਗਿਆ
ਮਹਿਕਦੇ ਅੰਬਾਰ ਨੂੰ ਤੂੰ ਹੇਠ ਗੰਦਗੀ ਦੱਬਿਆ।
ਮਾਣਨ ਦੀ ਸ਼ੈ ਸੀ ਮੂਰਖਾ, ਜਿਸ ਨੂੰ ਤੂੰ ਚਿਥ ਕੇ ਚੱਬਿਆ
ਪਰਲੋ ਤੇ ਨਹੀਂ ਆ ਜਾਵਣੀ ਜੇ ਤੂੰ ਰਿਹਾ ਪ੍ਰਧਾਨ ਨਾ
ਤੇਰੇ ਸਹਾਰੇ ਟਿਕਿਆ ਟਟੀਹਰੀਏ ਅਸਮਾਨ ਨਾ

ਦੇਸ਼-ਸੇਵਾ ਸੀ ਬਹਾਨਾ, ਉਹ ਵੀ ਹੁਣ ਪ੍ਰਵਾਨ ਨਾ
ਕਾਹਨੂੰ ਮਿਸਾਲਾਂ ਦੇਣੀਆਂ ਪ੍ਰਤਖ ਨੂੰ ਪਰਮਾਣ ਨਾ
ਕਾਵਿ ਦੇ ਆਕਾਸ਼ ਦੀ ਜੇ ਸ਼ੁਧ ਹਵਾ ਤੂੰ ਮਾਣਨੀ
ਤਾਂ ਲੀਡਰੀ ਦੇ ਟਿਬਿਆਂ ਦੀ ਛੱਡ ਮਿੱਟੀ ਛਾਣਨੀ ।

ਕਵੀ ਨੂੰ ਸਿਆਸਤ ਵਿਚ ਸੰਜੀਦਾ ਨਹੀਂ ਲਿਆ ਜਾਂਦਾ । ਅਫ਼ਲਾਤੂਨ ਨੇ ਕਿਹਾ ਸੀ ਕਿ ਸਰਕਾਰ ਕਵੀ ਨੂੰ ਰਾਜਕਾਜ ਦੇ ਕੰਮ ਤੋਂ ਬਾਹਰ ਰਖੇ । ਚਾਨਕੀਆ ਵੀ ਰਾਜ ਪ੍ਰਬੰਧ ਵਿਚ ਕਵੀ ਨੂੰ ਕੋਈ ਥਾਂ ਨਹੀਂ ਦੇਂਦਾ । ਉਹ ਮੰਗ ਕਰਦਾ ਹੈ ਕਿ ਚੱਤਰ ਆਦਮੀ ਜੇਹੜਾ ਜੋੜ ਤੋੜ ਕਰ ਸਕੇ ਰਾਜਨੀਤਕ ਖੇਤਰ ਵਿਚ ਆਣਾ ਚਾਹੀਦਾ ਹੈ ।

ਮੈਕਿਆਵਲੀ ਆਪਣੀ ਪੁਸਤਕ 'ਦੀ ਪ੍ਰਿੰਸ' ਵਿਚ ਦੋਗਲਾਪਨ, ਖੋਰ ਅਤੇ ਛਲ ਕਪਟ ਨੂੰ ਰਾਜਸੀ ਸੂਝ ਦਾ ਨਾਂ ਦਿੰਦਾ ਹੈ ।

ਭਾਰਤ ਵਿਚ ਮਹਾਤਮਾ ਗਾਂਧੀ ਦੀ ਅਗਵਾਈ ਨੇ ਸਿਆਸਤ ਵਿਚ ਆਚਰਨ, ਸਤਯ ਤੇ ਅਹਿੰਸਾ ਨੂੰ ਨੀਂਹ ਬਣਾਇਆ । ਬਾਪੂ ਨੇ ਰਚਨਾਤਮਕ ਕੰਮਾਂ ਵਿਚ ਧਾਰਮਕ ਤੇ ਇਖ਼ਲਾਕ ਵਾਲੇ ਬੰਦੇ ਲਿਆਂਦੇ ਤੇ ਸਿਆਸਤ ਵਿਚ ਵੀ ਖੋਟ ਵਾਲੇ ਆਦਮੀ ਨੂੰ ਕਬੂਲ ਨਹੀਂ ਕੀਤਾ । ਸ: ਸਰਦੂਲ ਸਿੰਘ ਕਵੀਸ਼ਰ ਕਾਂਗ੍ਰਸ ਵਰਕਿੰਗ ਕਮੇਟੀ ਦੇ ਮੈਂਬਰ ਸਨ । ਉਹਨਾਂ ਨੇ ਇਕ ਮਹਾਰਾਜੇ ਦਾ ਪੈਸਾ ਦੇਣਾ ਸੀ । ਪ੍ਰੋਨੋਟ ਲਿਖ ਕੇ ਦਿਤਾ ਹੋਇਆ ਸੀ । ਜਦੋਂ ਉਹਨਾਂ ਪੈਸਾ ਨਾ ਦਿਤਾ ਤਾਂ ਉਸ ਰਾਜੇ ਨੇ ਮਹਾਤਮਾ ਜੀ ਪਾਸ ਸ਼ਿਕਾਇਤ ਕੀਤੀ । ਮਹਾਤਮਾ ਜੀ ਨੇ ਕਵੀਸ਼ਰ ਨੂੰ ਬੁਲਾ ਕੇ ਪੁੱਛਿਆ ਤਾਂ ਉਸ ਨੇ ਕਿਹਾ ਕਿ ਉਹ ਪਰੋਨੋਟ ਜ਼ਾਇਦ-ਉਲ-ਮਿਆਦ ਭਾਵ ਕਾਨੂੰਨ ਵਿਚ ਦਿਤੀ ਮਿਆਦ ਟੱਪ ਗਿਆ ਸੀ । ਗਾਂਧੀ ਜੀ ਨੂੰ ਬਹੁਤ ਬੁਰਾ ਲਗਾ ਤੇ ਕਵੀਸ਼ਰ ਨੂੰ ਵਰਕਿੰਗ ਕਮੇਟੀ ਦੀ ਮੈਂਬਰੀ ਤੋਂ ਹੱਥ ਧੋਣੇ ਪਏ ।

ਮੁਸਾਫ਼ਿਰ ਪਹਿਲਾਂ ਕਵੀ ਤੇ ਸਾਹਿਤਕਾਰ ਸੀ ਤੇ ਪਿਛੋਂ ਰਾਜਨੀਤਕ ਨੇਤਾ । ਆਪ ਨੇ ਸਾਰੀ ਜ਼ਿੰਦਗੀ ਸੱਚਾਈ ਤੇ ਆਚਰਨ ਦਾ ਨਮੂਨਾ ਪੇਸ਼ ਕੀਤਾ ਤੇ ਸਿਆਸਤ ਵਿਚ ਨਾਮਣਾ ਖਟਦੇ ਹੋਏ ਵੀ, ਹੇਰਾ ਫੇਰੀ ਤੋਂ ਕੰਮ ਨਹੀਂ ਲਿਆ । ਇਸ ਦੇ ਬਾਵਜੂਦ ਮੈਂ ਇਹ ਕਹਿਣ ਦੀ ਦਲੇਰੀ ਕਰਦਾ ਹਾਂ ਕਿ ਚੀਫ਼ ਮਨਿਸਟਰੀ ਉਸ ਦੇ ਵਸ ਦਾ ਰੋਗ ਨਹੀਂ ਸੀ । ਉਹ ਇਕ ਲੀਡਰ ਸੀ ਨ ਕਿ ਹਾਕਮ । ਹਾਕਮ ਨੂੰ ਕਈ ਵਾਰੀ ਸਖ਼ਤ, ਜ਼ਾਲਿਮ ਤੇ ਅਤਿਆਚਾਰੀ ਹੋਣਾ ਪੈਂਦਾ ਹੈ ਜੋ ਉਹ ਨਹੀਂ ਸੀ ।

ਸਿਆਸਤ ਅਤੇ ਸਾਹਿਤ ਦੇ ਖੇਤਰਾਂ ਵਿਚੋਂ ਕਿਹੜਾ ਖੇਤਰ ਮੁਸਾਫ਼ਿਰ ਨੂੰ ਪਸੰਦ ਸੀ ਤੇ ਕਿਹੜੇ ਕੋਲੋਂ ਉਸ ਨੂੰ ਰੂਹਾਨੀ ਖ਼ੁਰਾਕ ਮਿਲਦੀ ਸੀ, ਬਾਰੇ ਉਸ ਦੀ ਆਪਣੀ ਲਿਖਤ ਵੀ ਗਵਾਹ ਹੈ । 1966 ਵਿਚ ਜਦੋਂ ਉਹ ਮੁਖ ਮੰਤਰੀ ਸਨ ਤਾਂ ਚੰਡੀਗੜ੍ਹ ਵਿਚ ਪੀ. ਈ. ਐਨ. (ਪੈਂਨ) ਦੀ ਅੱਠਵੀਂ ਸਰਬ ਭਾਰਤੀ ਕਾਨਫਰੰਸ ਹੋਈ । ਉਸ ਵਿਚ ਸਾਰੇ ਸੂਬਿਆਂ ਦੇ ਬਹੁਤ ਸਾਰੇ ਨਾਵਲਕਾਰ, ਨਿਬੰਧਕਾਰ, ਨਾਟਕਕਾਰ, ਸੰਪਾਦਕ, ਸਮੀਖਿਆਕਾਰ, ਆਲੋਚਕ ਤੇ ਕਵੀ ਸ਼ਾਮਲ ਹੋਏ । ਆਪ ਨੇ ਉਹਨਾਂ ਨੂੰ ਸੰਬੋਧਨ ਕਰਦਿਆਂ ਆਖਿਆ :—

"ਮੇਰੇ ਆਪਣੇ ਲਈ ਇਸ ਇਕੱਠ ਵਿਚ ਇਥੇ ਸ਼ਾਮਿਲ ਹੋਣਾ ਹੋਰ ਵੀ ਲਾਭਕਾਰੀ

ਹੈ। ਇਥੇ ਸਿਆਸਤਦਾਨ ਉਲਝਿਆ ਹੋਇਆ, ਸੌੜਾ ਤੇ ਫਿੱਕਾ ਮਾਹੌਲ ਛੱਡ ਕੇ ਖੁਲ੍ਹੇ ਸਵੱਛ ਤੇ ਰਸ-ਗੁਧੇ ਵਾਤਾਵਰਣ ਵਿਚ ਪੈਰ ਧਰਦਾ ਹੈ। ਇਥੇ ਆਣ ਕੇ ਮੈਨੂੰ ਸਭ ਕੁਝ ਸੱਜਰਾ ਸੱਜਰਾ ਤੇ ਮਿੱਠਾ ਮਿੱਠਾ ਲਗਿਆ ਹੈ। ਇਕ ਨਵੀਂ ਦੁਨੀਆਂ ਲਭੀ ਹੈ। ਸਿਆਸਤ ਇਕ ਵੱਖਰੀ ਦੁਨੀਆਂ ਹੈ ਤੇ ਸਾਹਿਤ ਇਕ ਵੱਖਰੀ। ਜੇ ਮੈਨੂੰ ਦੋਹਾਂ ਵਿਚੋਂ ਇਕ ਚੁਣਨੀ ਪਵੇ ਤਾਂ ਮੈਂ ਸਿਆਸੀ ਪੋਜ਼ੀਸ਼ਨਾਂ ਨੂੰ ਛੱਡ ਕੇ ਕਲਮ ਨੂੰ ਹੀ ਹਿੱਕ ਨਾਲ ਲਾਵਾਂ। ਮੈਨੂੰ ਇਸ ਮੌਕੇ ਤੇ ਜਿਗਰ ਮੁਰਾਦਾਬਾਦੀ ਦਾ ਇਹ ਸ਼ੇਅਰ ਚੇਤੇ ਆ ਰਿਹਾ ਹੈ :

*"ਉਨ ਕਾ ਜੋ ਕਾਮ ਹੈ<br>
ਵੁਹ ਅਹਿਲੇ ਸਿਆਸਤ ਸਮਝੇਂ<br>
ਅਪਨਾ ਪੈਗਾਮ ਮੁਹੱਬਤ ਹੈ<br>
ਜਹਾਂ ਤਕ ਪਹੁੰਚੇ।"

ਮੈਂ ਕਈ ਵਾਰੀ ਸਿਆਸੀ ਬਖੇੜਿਆਂ ਤੋਂ ਤੰਗ ਪੈ ਕੇ ਮਹਿਸੂਸ ਕਰਦਾ ਹਾਂ ਕਿ ਸ਼ਾਇਦ "ਸ਼ਾਇਰ ਮੁਸਾਫ਼ਿਰ ਮਰ ਗਿਆ" ਪਰ ਫੇਰ ਮੈਨੂੰ ਨੋਬਲ ਇਨਾਮ ਜੇਤੂ ਸੋਵੀਅਤ ਲੇਖਕ ਮਾਇਖੇਲ ਸ਼ੋਲੋਖੋਵ ਦੀ ਕਹੀ ਹੋਈ ਇਹ ਗੱਲ ਧਰਵਾਸ ਦੇਂਦੀ ਹੈ ਕਿ "ਜੇ ਮੇਰੀ ਜ਼ਿੰਦਗੀ ਲੋਕਾਂ ਨਾਲੋਂ ਨਵੇਕਲੀ ਹੁੰਦੀ, ਮੈਂ ਘੋਲਾਂ ਵਿਚ ਨਾ ਪਿਆ ਹੁੰਦਾ, ਲੋਕਾਂ ਨਾਲ ਇਕਮਿਕ ਹੋ ਕੇ ਮੁਸੀਬਤਾਂ ਨਾ ਜਰੀਆਂ ਹੁੰਦੀਆਂ ਤਾਂ ਮੇਰੇ ਨਾਵਲਾਂ ਦੇ ਪਾਤਰ ਸ਼ੀਸ਼ੇ ਦੇ ਮਰਤਬਾਨਾਂ ਵਿਚੋਂ ਕੱਢ ਕੇ ਪੇਸ਼ ਕੀਤੇ ਹੋਏ ਨਕਲੀ ਖਿਡਾਉਣੇ ਦੇ ਸਮਾਨ ਹੁੰਦੇ।"

ਮੈਂ ਇਸ ਬਹਿਸ ਵਿਚ ਨਹੀਂ ਪੈਂਦਾ ਕਿ ਕਲਾ, ਕਲਾ ਲਈ ਹੈ ਜਾਂ ਲੋਕਾਂ ਲਈ। ਪਰ ਇਹ ਜ਼ਰੂਰ ਕਹੂੰਗਾ ਕਿ ਸਾਡੀਆਂ ਸਾਹਿਤਕ ਕਿਰਤਾਂ ਦੀਆਂ ਜੜ੍ਹਾਂ ਲੋਕਾਂ ਵਿਚ ਡੂੰਘੀਆਂ ਹੋਣੀਆਂ ਚਾਹੀਦੀਆਂ ਹਨ। ਮੈਨੂੰ ਇਥੇ ਅੰਗ੍ਰੇਜ਼ੀ ਦੇ ਦੋ ਕਵੀਆਂ ਦੀਆਂ "ਸਕਾਈ ਲਾਰਕ" ਨਾਂ ਦੀਆਂ ਦੋ ਕਵਿਤਾਵਾਂ ਚੇਤੇ ਆਉਂਦੀਆਂ ਹਨ। ਇਕ ਵਰਡਜ਼ਵਰਥ ਦੀ ਤੇ ਦੂਜੀ ਸ਼ੈਲੇ ਦੀ ਸ਼ੈਲੇ ਦੀ। 'ਸਕਾਈ ਲਾਰਕ' ਗਗਨ-ਮੰਡਲਾਂ ਵਿਚ ਉਡਦੀ ਹੈ। ਉਸ ਆਪਣੇ ਉਦਾਲੇ ਖ਼ਿਆਲਾਂ ਦੇ ਚਾਨਣੇ ਦਾ ਜਾਲ ਉਣਿਆ ਹੁੰਦਾ ਹੈ। ਬਸ, ਉਹ ਗਾਈ ਜਾਂਦੀ ਹੈ ਪੂਰੀ ਖੁਲ੍ਹੀ ਉੱਚੀ ਸੁਰ ਨਾਲ।

ਵਰਡਜ਼ਵਰਥ ਦੀ 'ਸਕਾਈ ਲਾਰਕ' ਵੀ ਉੱਚੀਆਂ ਉਡਾਰੀਆਂ ਲਾਉਂਦੀ ਹੈ ਪਰ ਫ਼ਰਕ ਕੇਵਲ ਇੰਨਾ ਹੈ ਕਿ ਉੱਚੀ ਉਡਾਰੀ ਲਾਉਂਦੀ ਹੋਈ ਵੀ ਉਹ ਆਪਣੀ ਨਜ਼ਰ ਜ਼ਮੀਨ ਤੇ ਰਖਦੀ ਹੈ ਤੇ ਹੇਠਾਂ ਉਤਰਨਾ ਲੋਚਦੀ ਹੈ। ਮੇਰੇ ਖ਼ਿਆਲ ਵਿਚ ਸਾਹਿਤਕਾਰ ਉਹੋ ਹੀ ਹੈ ਜੋ ਵਰਡਜ਼ਵਰਥ ਦੀ ਸਕਾਈ ਲਾਰਕ ਵਾਂਗ ਉੱਚੀਆਂ ਉਡਾਰੀਆਂ ਲਾਂਦਾ ਹੋਇਆ ਵੀ ਲੋਕਾਂ ਦੇ ਮਸਲਿਆਂ, ਦੁਖਾਂ ਤਕਲੀਫ਼ਾਂ, ਸੱਧਰਾਂ ਤੇ ਉਮੰਗਾਂ ਨੂੰ ਪ੍ਰੇਰਨਾਂ ਸੋਮਾ ਸਮਝੇ। ਨਹੀਂ ਤਾਂ ਉਸ ਦੀ ਰਚਨਾ ਥੋਥੀ, ਕੱਚੀ ਤੇ

---

*ਪੇਜ 37, ਮੁਸਾਫ਼ਿਰ ਅਭਿਨੰਦਨ ਗਰੰਥ

ਨਿਰਜਿੰਦ ਹੀ ਰਹੇਗੀ ।

ਅਸਪਾਤ ਤਿਆਰ ਕਰਨ ਵਾਲੇ ਕਾਰਖ਼ਾਨਿਆਂ ਦੀਆਂ ਮਸ਼ੀਨਾਂ ਦੀ ਗਰਨ ਗਰਨ ਵਿਚ ਵੀ ਇਕ ਸੰਗੀਤ ਹੈ । ਬਿਜਲੀ ਪ੍ਰਾਜੈਕਟਾਂ ਦੀਆਂ ਝਲਾਰਾਂ ਦਾ ਤਰੰਨਮ ਵੀ ਸਰੋਦੀ ਲੈਅ ਰਖਦਾ ਹੈ । ਹਲ ਦੀ ਜੰਘੀ ਉਪਰ ਝੁਕੇ ਹੋਏ ਤੇ ਮਸ਼ੀਨਾਂ ਦੀਆਂ ਗਰਾਰੀਆਂ ਪਿਛੇ ਟੂਲ ਨਪੀ ਕਿਸਾਨਾਂ ਤੇ ਮਜ਼ਦੂਰਾਂ ਦੇ ਮੱਥਿਆਂ ਉੱਤੇ ਮੁੜ੍ਹਕੇ ਦੇ ਤੁਪਕਿਆਂ ਵਿਚ ਵੀ ਗੁਝੀ ਸੁੰਦਰਤਾ ਹੈ ਜਿਸਨੂੰ ਸਾਹਿਤਕਾਰ ਪਛਾਣ ਸਕਦੇ ਹਨ ।

ਪਰੰਪਰਾ ਅਤੇ ਪ੍ਰਾਚੀਨ ਸਾਹਿਤਕ ਵਿਰਸੇ ਤੋਂ ਉਕਾ ਬੇਮੁਖ ਹੋ ਕੇ ਕੋਈ ਵੀ ਰਚਨਾ ਮਹਾਨ ਨਹੀਂ ਹੋ ਸਕਦੀ । ਨਵੀਨਤਾ ਅਤੇ ਆਧੁਨਿਕਤਾ ਚੰਗੀਆਂ ਗੱਲਾਂ ਹਨ ਪਰ ਜੇ ਉਹ ਪਰੰਪਰਾ ਤੋਂ ਨਿਖੜ ਕੇ ਤੁਰਨ ਤਾਂ ਉਹ ਐਵੇਂ ਇਕ ਨਮੂਨੇ ਦੇ ਤਜਰਬੇ ਜਾਂ ਰੇਤ ਦੇ ਰਸਿਆਂ ਦੀ ਵਟਾਈ ਹੋ ਕੇ ਰਹਿ ਜਾਣਗੀਆਂ । ਇਤਿਹਾਸ ਗਵਾਹ ਹੈ ਕਿ ਜਦੋਂ ਵੀ ਕਿਧਰੇ ਜੁਗ ਪਲਟਾਊ ਸਾਹਿਤ ਦੀ ਰਚਨਾ ਹੋਈ ਤਾਂ ਉਸ ਦੀ ਟੇਕ ਪ੍ਰਾਚੀਨ ਪਰੰਪਰਾਗਤ ਵਿਰਸਾ ਹੀ ਸੀ । ਮਿਸਾਲ ਦੇ ਤੌਰ ਤੇ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਜਿਤਨਾ ਵੀ ਸਾਹਿਤ ਰਚਿਆ ਉਸ ਦੀ ਪਿੱਠ-ਭੂਮੀ ਅਤੇ ਪਰੇਰਨਾ ਸਰੋਤ, ਪ੍ਰਾਚੀਨ ਰਚਨਾਵਾਂ ਅਤੇ ਪੁਰਾਣਕ ਗਾਥਾਵਾਂ ਹੀ ਸਨ ।"

ਇਹ ਠੀਕ ਹੈ ਕਿ ਮੁਸਾਫ਼ਿਰ ਇਕ ਐਸਾ ਸਮੁੰਦਰ ਸੀ ਜਿਸ ਦੀ ਗੰਭੀਰਤਾ ਦੀ ਥਾਹ ਨਹੀਂ ਪਾਈ ਜਾ ਸਕਦੀ । ਉਹ ਇਕ ਸੁਹਿਰਦ ਮਿੱਤਰ ਤੇ ਇਕ ਮੁਕੰਮਲ ਇਨਸਾਨ ਸੀ ਪਰ ਇਨ੍ਹਾਂ ਸਾਰੀਆਂ ਪ੍ਰਾਪਤੀਆਂ ਦੀ ਜੜ੍ਹ ਉਸ ਦਾ ਸਾਹਿਤ ਸੀ । ਮੁਸਾਫ਼ਿਰ ਇਕ ਚੋਟੀ ਦਾ ਕਵੀ, ਮਹਾਨ ਕਹਾਣੀਕਾਰ ਤੇ ਵਾਰਤਕ ਦਾ ਲਿਖਾਰੀ ਸੀ ।

ਮਹਾਨ ਚਿੰਤਕ ਪ੍ਰੋ: ਪੂਰਨ ਸਿੰਘ ਨੇ ਇਕ ਵਾਰ ਇਸ ਤਰ੍ਹਾਂ ਲਿਖਿਆ :—

"ਜਿਸ ਬੰਦੇ ਤੇ ਸਦਾ ਜਵਾਨੀ ਦਾ, ਸਦਾ ਬਹਾਰ ਦਾ ਖੇੜਾ ਚੜ੍ਹਿਆ ਰਹੇ, ਕੇਸ ਧੌਲੇ ਹੋ ਜਾਣ, ਹੱਡੀ ਮਾਸ ਸਿਥਲ ਹੋ ਜਾਏ, ਨਿਰਬਲ ਗ਼ਰੀਬ ਹੋਵੇ ਪਰ ਰੂਹ ਵਿਚ ਸਦਾ ਬਸੰਤ ਦੇ ਰੰਗ ਖਿੜੇ ਹੋਣ, ਉਹ ਭਾਵੇਂ ਇਕ ਅੱਖਰ ਨਾ ਲਿਖੇ, ਭਾਵੇਂ ਇੱਕ ਬਚਨ ਨਾ ਬੋਲੇ, ਉਹਦੀ ਬਾਂਹ ਦੀ ਉਲਾਰ, ਉਹਦਾ ਬਹਿਣਾ, ਚਲਣਾ, ਖ਼ਾਣਾ, ਪੀਣਾ, ਪਹਿਨਣਾ ਕਾਵਿ ਹੈ । ਜੋ ਕੋਈ ਗੱਲ ਕਰੇ ਤਾਂ ਉਹ ਲਿਖ ਲਈ ਜਾਵੇ, ਉਹ ਉੱਚਾ ਸਾਹਿਤ ਹੈ, ਕਵਿਤਾ ਹੈ ।"

ਇਹ ਸਾਰੀਆਂ ਸਿਫ਼ਤਾਂ ਮੁਸਾਫ਼ਿਰ ਵਿਚ ਮੌਜੂਦ ਸਨ । ਉਹ ਉੱਚ ਕੋਟੀ ਦਾ ਸਾਹਿਤਕਾਰ ਤੇ ਜਮਾਂਦਰੂ ਕਵੀ ਸੀ । ਉਸ ਦੇ ਹਰ ਕਰਤੱਵ, ਉਸ ਦੀ ਹਰ ਹਰਕਤ ਵਿਚੋਂ ਕਵਿਤਾ ਟਪਕਦੀ ਹੈ ।

ਗਿ: ਗੁਰਮੁਖ ਸਿੰਘ ਮੁਸਾਫ਼ਿਰ ਦਾ ਜਨਮ ਪੰਜਾਬੀ ਅਦੱਬ ਵਿਚ ਪ੍ਰਸਿੱਧ ਦਰਿਆ ਸੁਹਾਂ ਦੇ ਕੰਢੇ ਵਸਦੇ ਇਕ ਪਿੰਡ ਅਧਵਾਲ ਵਿਚ 15 ਜਨਵਰੀ 1899 ਨੂੰ ਭਾਈ ਸੁਜਾਨ ਸਿੰਘ ਦੇ ਘਰ ਹੋਇਆ । ਭਾਈਆਂ ਦਾ ਇਹ ਘਰਾਣਾ, ਇਕ ਮਹਾਂਪੁਰਸ਼ ਤੇ ਭਜਨੀਕ ਸਾਧੂ ਸੰਤ ਭਾਈ ਮਨਸਾ ਸਿੰਘ ਦੀ ਸੰਤਾਨ ਕਰ ਕੇ ਮਸ਼ਹੂਰ ਸੀ । ਪਿੰਡ ਅਧਵਾਲ ਜ਼ਿਲ੍ਹਾ ਅਟਕ (ਕੈਮਲਪੁਰ) ਵਿਚ ਭਾਈ ਮਨਸਾ ਸਿੰਘ ਦੀ ਡੇਹਰੀ ਵੀ ਕਾਇਮ ਸੀ ਜਿਥੇ ਦੂਰ ਦੂਰ ਤੋਂ ਸ਼ਰਧਾਲੂ ਯਾਤਰੀ ਤੇ ਆਪਣੀਆਂ ਆਸ਼ਾਵਾਂ ਦੀ

ਪੂਰਤੀ ਲਈ ਮੰਨਤਾ ਲੈ ਕੇ ਜਾਂਦੇ ਸਨ। ਅਧਵਾਲ ਦੇ ਉਜੜ ਜਾਣ ਤੋਂ ਬਾਅਦ ਹੁਣ ਭਾਈ ਮਨਸਾ ਸਿੰਘ ਦੀ ਡੇਹਰੀ, ਭਾਈ ਸਾਹਿਬ ਦੇ ਸ਼ਰਧਾਲੂਆਂ ਨੇ ਜਗਾਧਰੀ ਜ਼ਿਲ੍ਹਾ ਯਮਨਾ ਨਗਰ ਵਿਚ ਸਥਾਪਤ ਕੀਤੀ ਜਿੱਥੇ ਹਰ ਸਾਲ ਜੋੜ ਮੇਲਾ ਹੁੰਦਾ ਹੈ ਤੇ ਭਾਈ ਸਾਹਿਬ ਦੇ ਨਾਮ-ਲੇਵਾ ਇਕੱਠੇ ਹੁੰਦੇ ਹਨ।

ਗੁਰਮੁਖ ਸਿੰਘ ਦੇ ਪਿਤਾ ਸੁਜਾਨ ਸਿੰਘ ਇਕ ਨਿੱਕੇ ਜਿਹੇ ਕਿਸਾਨ ਸਨ। ਉਹ ਆਪਣੇ ਮਿੱਠੇ ਸੁਭਾ ਦੇ ਕਾਰਨ ਪਿੰਡ ਵਿਚ ਹਰਮਨ ਪਿਆਰੇ ਸਨ। ਬਚਪਨ ਵਿਚ ਹੀ ਮੁਸਾਫ਼ਿਰ ਦੇ ਮਾਤਾ ਜੀ ਗੁਜ਼ਰ ਗਏ। ਆਪ ਨੇ ਮਿਡਲ ਦਾ ਇਮਤਿਹਾਨ ਅਧਵਾਲ ਸਕੂਲ ਤੋਂ ਪਾਸ ਕੀਤਾ ਤੇ ਫਿਰ ਜੇ. ਵੀ. ਦੀ ਟ੍ਰੇਨਿੰਗ ਲਈ ਗਏ ਪਰ ਆਪ ਜੀ ਦਾ ਅਧਵਾਲ 'ਚੋਂ ਰਾਤੋਂ ਰਾਤ ਨਿਕਲਣਾ ਵੀ ਇਕ ਘਟਨਾ ਤੇ ਨਿਰਭਰ ਹੈ। ਉਹਨਾਂ ਦਿਨਾਂ ਵਿਚ ਆਮ ਲੋਕਾਂ ਵਿਚ ਇਹ ਗੱਲ ਫੈਲ ਗਈ ਸੀ ਕਿ ਅੰਗ੍ਰੇਜ਼ੀ ਸਰਕਾਰ ਜੇਹੜੇ ਡਾਕਟਰ ਪਿੰਡਾਂ ਵਿਚ ਭੇਜ ਰਹੀ ਹੈ ਉਹ ਦਵਾਈਆਂ ਦੇ ਕੇ ਪਲੇਗ ਦੀ ਬੀਮਾਰੀ ਫੈਲਾਉਂਦੇ ਹਨ। ਅਧਵਾਲ ਵਿਚ ਇਕ ਡਾਕਟਰ ਨੂੰ ਲੋਕਾਂ ਨੇ ਘੇਰ ਲਿਆ। ਭਾਵੇਂ ਮੁਸਾਫ਼ਿਰ ਉਹਨਾਂ ਮੁੰਡਿਆਂ ਵਿਚੋਂ ਸੀ ਜਿਹਨਾਂ ਨੇ ਉਸ ਨੂੰ ਬਚਾਇਆ ਪਰ ਥਾਣੇ ਵਿਚ ਉਸ ਦਾ ਨਾਂ ਵੀ ਮੁਲਜ਼ਮਾਂ ਵਿਚ ਲਿਖਵਾ ਦਿਤਾ ਗਿਆ। ਇਸ ਘਟਨਾ ਸਬੰਧੀ ਮੁਸਾਫ਼ਿਰ ਨੇ ਇਕ ਕਵਿਤਾ ਲਿਖੀ ਸੀ ਜਿਸ ਦਾ ਪਹਿਲਾ ਸ਼ੇਅਰ ਸੀ :

"ਤੇ ਤਜ਼ਕਰਾ ਉੱਨੀ ਸੌ ਪੰਦਰਾਂ ਦਾ ਯਕਮ ਮਾਰਚ ਤੇ ਵਾਰ ਸੋਮਵਾਰ ਦਾ ਸੀ"

ਇਹ ਉਹਨਾਂ ਦੀ ਪਹਿਲੀ ਕਵਿਤਾ ਸੀ। ਉਹਨਾਂ ਦਿਨਾਂ ਵਿਚ ਹੀ ਇਕ ਕਵਿਤਾ ਅਧਵਾਲ ਦੇ ਥਾਣਾ ਚੌਂਤਰਾ ਵਿਚ ਲੱਗੇ ਇਕ ਜ਼ਾਲਮ ਤੇ ਰਾਸ਼ੀ ਥਾਣੇਦਾਰ ਸ਼ੇਖ ਵਿਰੁੱਧ ਲਿਖੀ ਤੇ ਜਲਸੇ ਵਿਚ ਸੁਣਾ ਦਿਤੀ। ਕਵਿਤਾ ਦਾ ਬੰਦ ਪੇਸ਼ ਹੈ :

*"ਪੇ ਪੰਜ ਹੈ ਫੀਸ ਸਿਪਾਹੀਆਂ ਦੀ, ਸੌ ਸ਼ੇਖ਼ ਤੇ ਪੰਝੀ ਹੌਲਦਾਰ ਲੈਂਦੇ<br>
ਕੁਝ ਚੋਧਰੀ ਕੁਝ ਜ਼ੈਲਦਾਰ ਲੈਂਦੇ ਜਿਹੜੇ ਬਣ ਮੁਦੱਬਰ ਵਿਚਕਾਰ ਬਹਿੰਦੇ<br>
ਬਾਹਰੋਂ ਚਿੱਟੜੇ ਕਪੜੇ ਦੇਖ ਕੇ ਤੇ, ਲੋਕ ਉਹਨਾਂ ਨੂੰ ਕਰ ਨਮਸਕਾਰ ਬਹਿੰਦੇ<br>
ਦਸ ਨੰਬਰ ਦੇ ਯਾਰੋ ਬਦਮਾਸ਼ ਏਹੀ, ਐਵੇਂ ਹੋਰਨਾਂ ਨੂੰ ਬਦਕਾਰ ਕਹਿੰਦੇ।

ਇਹ ਕਵਿਤਾ 1915 ਦੀ ਹੈ। ਮੁਸਾਫ਼ਿਰ ਦੀ ਮਾਤਾ ਘਬਰਾ ਗਈ ਤੇ ਜਿਹੜੀ ਕਦੇ ਮੁਸਾਫ਼ਿਰ ਨੂੰ ਬਾਹਰ ਨਹੀਂ ਸੀ ਜਾਣ ਦਿੰਦੀ ਉਸ ਨੇ ਜ਼ਿੱਦ ਕਰ ਕੇ ਨਾਲ ਆਦਮੀ ਟੋਰ ਕੇ ਰਾਤੋ ਰਾਤ ਮੁਸਾਫ਼ਿਰ ਨੂੰ ਘਰੋਂ ਟੋਰ ਦਿੱਤਾ ਤਾਂ ਜੋ ਥਾਣੇ ਵਾਲੇ ਫੜ ਨਾ ਲੈਣ।

1915 ਵਿਚ ਹੀ ਮੁਸਾਫ਼ਿਰ ਨੂੰ ਕਿਸੇ ਕੰਮ ਧੰਦੇ ਦੀ ਤਲਾਸ਼ ਵਿਚ ਗੁਜਰਖਾਨ ਜਾਣਾ ਪਿਆ ਜਿਥੇ ਉਸ ਦੀ ਭੈਣ ਰਹਿੰਦੀ ਸੀ। ਗੁਜਰਖਾਨ ਦੇ ਸਮਾਜਕ ਤੇ ਸਿਆਸੀ ਮਾਹੌਲ ਬਾਰੇ ਮੁਸਾਫ਼ਿਰ ਨੇ ਆਪ ਬਹੁਤ ਕੁਝ ਲਿਖਿਆ, ਜਿਸ ਵਿਚੋਂ ਇਕ ਗੱਲ ਪਾਠਕਾਂ ਦੀ ਦਿਲਚਸਪੀ ਲਈ ਉਹਨਾਂ ਦੀ ਆਪਣੀ ਲਿਖਿਤ ਵਿਚੋਂ ਦਿੱਤੀ ਜਾਂਦੀ ਹੈ।

---

*ਸਭ ਤੋਂ ਪਹਿਲੀ ਕਵਿਤਾ ਅਣਛਪੀ

"ਰਾਵਲਪਿੰਡੀ ਛੱੜ ਕੇ ਭਾਈਆ ਜੋਧ ਸਿੰਘ ਨੇ ਗੁਜਰਖ਼ਾਨ ਬਜ਼ਾਜ਼ੀ ਦੀ ਹੱਟੀ ਪਾ ਲਈ । ਬਜ਼ਾਜ਼ੀ ਦੀ ਹੱਟੀ ਲਈ ਮੈਨੂੰ ਯੋਗ ਨਹੀਂ ਸੀ ਸਮਝਿਆ ਗਿਆ ਤੇ ਨਿਕੰਮੀਆਂ ਖਾਣ ਦੀ ਮੈਨੂੰ ਵੀ ਆਦਤ ਨਹੀਂ ਸੀ । ਗੁਜਰਖ਼ਾਨ ਵਿਚ ਪਲੇਗ ਪੈ ਗਈ ਸੀ । ਹੁਣ ਚੇਤੇ ਵੀ ਨਹੀਂ ਕਿ ਇਹ ਸਕੀਮ ਕਿਦਾਂ ਬਣੀ ਪਰ ਇਹ ਮੈਨੂੰ ਪੱਕਾ ਯਾਦ ਹੈ ਕਿ ਮੈਨੂੰ ਮਨਿਆਰੀ ਦੀਆਂ ਕੁਝ ਚੀਜ਼ਾਂ ਦੇ ਕੇ ਇਕ ਛਾਬੇ ਤੇ ਬਿਠਾ ਦਿੱਤਾ ਗਿਆ ਸੀ । ਕੰਘੀਆਂ, ਬਟਨ, ਪਿਨਸਲਾਂ, ਜੰਦਰੇ ਆਦਿ । ਕਦੇ ਕਿਸੇ ਮੇਰੇ ਪਾਸੋਂ ਕੋਈ ਚੀਜ਼ ਖਰੀਦੀ ਹੋਵੇ, ਇਹ ਤਾਂ ਮੈਨੂੰ ਯਾਦ ਨਹੀਂ ਪਰ ਕੁਝ ਚੀਜ਼ਾਂ ਘੱਟ ਜ਼ਰੂਰ ਗਈਆਂ ਸਨ । ਇਕ ਦਿਨ ਮੈਂ ਛਾਬੇ ਤੇ ਬੈਠਾ ਹੋਇਆ ਸਾਂ ਸਿਰ ਨੀਵਾਂ ਕੀਤੀ । ਮੇਰੀ ਪਿੱਠ ਨੂੰ ਵੇਖ ਕੇ ਹੀ ਇਕ ਵਡੇਰੀ ਉਮਰ ਦੇ ਸਾਂਵਲੇ ਜਿਹੇ ਰੰਗ ਵਾਲੇ ਬੰਦੇ ਨੇ ਮੇਰੇ ਮੱਥੇ ਨੂੰ ਹੱਥ ਪਾ ਕੇ ਮੇਰਾ ਮੂੰਹ ਆਪਣੀ ਵਲ ਫੇਰ ਲਿਆ, ਪਹਿਲਾਂ ਤਾਂ ਮੇਰਾ ਮੂੰਹ ਵੇਖ ਕੇ ਝਕ ਗਿਆ ਕਿ ਸ਼ਬਰੇ ਕੋਈ ਹੋਰ ਹੈ ਪਰ ਪਿਛੋਂ ਤੁਰੰਤ ਪਛਾਣ ਕੇ ਕਹਿਣ ਲਗਾ 'ਸਨਮੁਖਾ ਏਂ ?' ਮੈਂ ਉਠ ਕੇ ਉਹਨਾਂ ਦੇ ਗੋਡੇ ਹੱਥ ਲਾਇਆ । ਮੇਰਾ ਸੌਹੁਰਾ ਮੈਨੂੰ ਗੁਰਮੁਖਾ ਦੀ ਜਗ੍ਹਾ ਸਨਮੁਖਾ ਹੀ ਆਖਦਾ ਸੀ । ਉਹ ਮੈਨੂੰ ਛਾਬੇ ਤੇ ਬੈਠਾ ਵੇਖ ਕੇ ਬਹੁਤ ਹੈਰਾਨ ਹੋਇਆ, ਪੁੱਛਿਆ, "ਇਹ ਛਾਬਾ ਕਿਸ ਦਾ ਏ ?" ਮੇਰੇ ਵਲੋਂ ਕੋਈ ਉੱਤਰ ਨ ਸੁਣ ਕੇ ਉਹ ਆਖਣ ਲਗਾ । "ਤੂੰ ਇਥੇ ਕੀ ਪਿਆ ਕਰਨਾ ਏਂ ? ਸਾਡੀ ਲਜ ਸ਼ਰਮ ਵੀ ਨਹੀਂ ਰਖੀ । ਭਾਈਆਂ ਦੇ ਖ਼ਾਨਦਾਨ ਨੂੰ ਵੀ ਸ਼ਰੀਕਾਂ ਵਿਚ ਬਦਨਾਮ ਕੀਤਾ । ਇਹ ਕੰਮ ਤੂੰ ਕਰਨਾ ਸੀ ਤਾਂ ਗੁਜਰਖਾਨ ਆ ਕੇ ਹੀ ਕਰਨਾ ਸੀ ?" ਮੈਨੂੰ ਪੂਰੇ ਸ਼ਬਦ ਤਾਂ ਯਾਦ ਨਹੀਂ ਪਰ ਮੇਰੀ ਘਰ ਵਾਲੀ ਦੇ ਪਿਤਾ ਸ: ਬਚਨ ਸਿੰਘ ਸੇਠੀ ਬਹੁਤ ਨਰਾਜ਼ ਹੋਏ । ਉਹਨਾਂ ਨੂੰ ਕੀ ਪਤਾ ਸੀ ਕਿ ਇਹ ਬਰਖ਼ੁਰਦਾਰ ਤੇ ਦਸ ਦਿਨ ਚਪੜਾਸ ਵੀ ਕਰ ਆਇਆ ਹੈ ।

ਮੇਰੇ ਛਾਬੇ ਕੋਲ ਇਕ ਬੋਰੀ ਪਈ ਹੋਈ ਸੀ । ਉਹ ਚੀਜ਼ਾਂ ਬੋਰੀ ਵਿਚ ਪਾਣ ਲਗਾ ਤੇ ਕਹਿਣ ਲਗਾ, "ਸੰਭਾਲ ਇਹਨਾਂ ਚੀਜ਼ਾਂ ਨੂੰ ਤੇ ਚਲ ਮੇਰੇ ਨਾਲ ।" ਬੋਰੀ ਸੋਭਾ ਸਿੰਘ ਹਕੀਮ ਦੀ ਦੁਕਾਨ ਤੇ ਰਖ ਦਿਤੀ ਤੇ ਮੈਨੂੰ ਨਾਲ ਰੇਲਵੇ ਸਟੇਸ਼ਨ ਤੇ ਲੈ ਗਏ ਜਿਥੇ ਮੇਰੀ ਸੱਸ ਬੈਠੀ ਸੀ । ਇਹ ਦੋਵੇਂ ਹਰਦੁਆਰ ਯਾਤਰਾ ਲਈ ਜਾ ਰਹੇ ਸਨ । ਸੱਸ ਦੇ ਸਾਹਮਣੇ ਉਹਨਾਂ ਮੇਰੀ ਚੰਗੀ ਅਬ੍ਹਾ ਤਬ੍ਹਾ ਕੀਤੀ । ਉਹ ਦੋਵੇਂ ਗੱਡੀ ਚੜ੍ਹ ਗਏ ਤੇ ਕਹਿਣ ਲਗੇ ਕਿ ਪਰਸੋਂ ਚੌਥ ਵਾਪਸ ਆਵਾਂਗੇ ਤੇ ਫਿਰ ਪਿੰਡ ਚਲਾਂਗੇ ।

"ਜੇ ਤੂੰ ਉਸ ਮਨਿਆਰੀ ਦੀ ਬੋਰੀ ਨੂੰ ਹੱਥ ਲਾਇਆ ਤਾਂ ਮੇਰਾ ਨਾਮ ਵੀ ਪੁੱਤਰਾ ਬਚਨ ਸਿੰਘ ਸੇਠੀ ਹੈ ਤੇ ਬਾਬਕਾ ਮੇਰੀ ਅੱਲ ਹੈ ।"

'ਕੇ ਜਤਕੇ ਆਂ ਏਵੇਂ ਝਾੜਾਂ ਪਾਈ ਜਾਨੇ ਉ'" ਬੜੀ ਹੀ ਮਿੱਠੀ ਆਵਾਜ਼ ਵਿਚ ਮੇਰੀ ਨਾਜ਼ਕ ਨਿਛੋਹ ਸੱਸ ਜਦੋਂ ਬੋਲਦੀ ਉਹਦੇ ਮੂੰਹ 'ਚੋਂ ਫੁੱਲ ਕਿਰਦੇ ਸਨ ।

ਤੀਜੇ ਕੁ ਦਿਨ ਹਰਦੁਆਰ ਤੋਂ ਤਾਰ ਆ ਗਈ ਕਿ ਭਾਈਆ ਬਚਨ ਸਿੰਘ ਹੈਜ਼ੇ ਨਾਲ ਸੁਰਗਵਾਸ ਹੋ ਗਏ ਹਨ ।

ਇਸ ਤੋਂ ਬਾਅਦ ਮੁਸਾਫ਼ਿਰ ਜਿਥੇ ਵੀ ਰਿਹਾ ਚਾਹੇ ਉਹ ਮਾਸਟਰ ਤਾਰਾ ਸਿੰਘ ਦੀ ਹੈਡਮਾਸਟਰੀ ਹੇਠਾਂ ਕੱਲਰ ਸਕੂਲ ਸੀ ਜਾਂ ਬਸਾਲੀ ਦਾ । ਲਾਹੌਰ ਜਾਂ

ਅੰਮ੍ਰਿਤਸਰ, ਹਿੰਦੁਸਤਾਨ ਜਾਂ ਦੁਨੀਆਂ ਦਾ ਕੋਨਾ ਕੋਨਾ, ਉਸ ਨੇ ਕਵਿਤਾਵਾਂ ਤੇ ਕਹਾਣੀਆਂ ਲਿਖੀਆਂ ਜੋ ਬਹੁਤ ਸਾਰੀਆਂ ਘਟਨਾਵਾਂ ਦੇ ਮਬਨੀ ਹਨ। ਮੁਸਾਫ਼ਿਰ ਨੇ ਮਨਘੜਤ ਜਾਂ ਕਲਪਿਤ ਕਥਾਵਾਂ ਨਹੀਂ ਲਿਖੀਆਂ। ਪ੍ਰਿੰਸੀਪਲ ਤੇਜਾ ਸਿੰਘ ਨੇ ਮੁਸਾਫ਼ਿਰ ਦੀ ਇਕ ਕਿਤਾਬ ਦੀ ਭੂਮਿਕਾ ਵਿਚ ਏਦਾਂ ਲਿਖਿਆ ਹੈ :—

*"ਗੁਰਮੁਖ ਸਿੰਘ ਮੁਸਾਫ਼ਿਰ ਜੀਵਨ ਤਜਰਬਾ ਵਿਸ਼ਾਲ ਹੋਣ ਕਾਰਨ ਆਪਣੀਆਂ ਕਹਾਣੀਆਂ ਜੀਵਨ ਤਜਰਬੇ ਦੇ ਆਧਾਰ ਹੀ ਤੇ ਲਿਖਦਾ ਹੈ। ਲਹੂ ਰੰਗੀ ਕਲਮ ਨਾਲ ਮਹਾਨ ਕਸ਼ਟਾਂ ਨੂੰ ਬਿਆਨਿਆ ਹੈ ਉਸ ਨੇ ਤੇ ਉਹ ਕਾਗ਼ਜ਼ ਜਿਸ ਉੱਤੇ ਇਹ ਕਹਾਣੀਆਂ ਅੰਕੀਆਂ ਗਈਆਂ ਹਨ, ਫੱਟ ਫੱਟ ਜਾਂਦਾ ਹੈ।"

ਮੰਨੇ ਪਰਮੰਨੇ ਕਹਾਣੀਕਾਰ ਸ: ਕਰਤਾਰ ਸਿੰਘ ਦੁੱਗਲ ਨੇ ਮੁਸਾਫ਼ਿਰ ਦੀ ਕਹਾਣੀ ਕਲਾ ਬਾਰੇ ਏਦਾਂ ਕਿਹਾ :—

"ਗਿਆਨੀ ਗੁਰਮੁਖ ਸਿੰਘ ਮੁਸਾਫ਼ਿਰ ਦੀਆਂ ਨਿੱਕੀਆਂ ਕਹਾਣੀਆਂ ਦਾ ਘੇਰਾ ਵਿਸ਼ਾਲ ਹੈ : ਮੁਸਾਫ਼ਿਰ ਨੇ ਸੁਤੰਤਰਤਾ ਸੰਗਰਾਮ, ਸੋਸਾਇਟੀ ਤੇ ਸਮਾਜਕ ਪੱਧਰ, ਹਿੰਦੂ ਮੁਸਲਮ ਸਬੰਧ, ਦੇਸ਼ ਦੀ ਵੰਡ ਤੇ ਉਸ ਦੀਆਂ ਦੁਖਦਾਈ ਯਾਦਾਂ, ਸ਼ਰਨਾਰਥੀ ਤੇ ਉਹਨਾਂ ਦਾ ਮੁੜ-ਵਸੇਬਾ, ਆਜ਼ਾਦੀ ਦੀ ਆਮਦ, ਸਰਕਾਰ ਦੀਆਂ ਪ੍ਰਾਪਤੀਆਂ ਤੇ ਤਰੁੱਟੀਆਂ ਤੇ ਫਿਰ ਇਨਸਾਨ, ਉਸ ਦੇ ਆਏ ਦਿਨ ਦੇ ਮਸਲੇ, ਉਸ ਦੇ ਦਿਲ ਦੀਆਂ ਗੁਠਾਂ ਵਿਚ ਛੁਪੀਆਂ ਰੀਝਾਂ, ਤਾਂਘਾਂ ਤੇ ਪੀੜਾਂ ਆਦਿ ਬਾਰੇ ਲਿਖਿਆ ਹੈ। ਮੁਸਾਫ਼ਿਰ ਦਾ ਆਪਣੇ ਨਿਸ਼ਾਨੇ ਤੇ ਅਪੜਨ ਦਾ ਢੰਗ ਮਨੋ-ਵਿਗਿਆਨਕ ਹੈ ਤੇ ਉਸ ਦੀ ਕਹਾਣੀ ਦਾ ਬਿੰਬ ਆਪਣੇ ਪਾਠਕਾਂ ਤਕ ਆਪਣੀ ਚਿੰਤਨ ਸੰਤੁਸ਼ਟਤਾ ਦਾ ਪੈਗ਼ਾਮ ਪਹੁੰਚਾਉਣਾ ਹੈ।"

*ਮੁਸਾਫ਼ਿਰ ਜੀ ਦੀਆਂ ਹੁਣ ਤਕ ਛੱਪ ਚੁੱਕੀਆਂ ਕਹਾਣੀਆਂ ਦੀਆਂ 9 ਕਿਤਾਬਾਂ ਹਨ ਜਿਨ੍ਹਾਂ ਦੇ ਨਾਂ ਇਹ ਹਨ : 'ਵੱਖਰੀ ਦੁਨੀਆਂ', 'ਕੰਧਾਂ ਬੋਲ ਪਈਆਂ', 'ਆਲ੍ਹਣੇ ਦੇ ਬੋਟ', 'ਸਤਾਈ ਜਨਵਰੀ', 'ਅਲ੍ਹਾ ਵਾਲੇ', 'ਗੁੱਟਾਰ', 'ਸਭ ਅੱਛਾ', 'ਸਸਤਾ ਤਮਾਸ਼ਾ' ਤੇ 'ਉਰਵਾਰ ਪਾਰ।' ਵੱਖਰੀ ਦੁਨੀਆਂ ਵਿਚ ਸਾਰੀਆਂ ਕਹਾਣੀਆਂ ਜੇਲ੍ਹ ਦੀ ਜ਼ਿੰਦਗੀ ਨਾਲ ਤੁਅੱਲਕ ਰਖਦੀਆਂ ਹਨ। 'ਸਭ ਅੱਛਾ' ਸ਼ਬਦ ਜੇਲ੍ਹ ਵਿਚ ਦਿਨ ਰਾਤ ਚਲਦਾ ਇਕ ਰਟਨ ਹੈ। ਅੰਦਰ ਭਾਵੇਂ ਕੋਈ ਕੈਦੀ ਸਖ਼ਤ ਬੀਮਾਰ ਹੋਵੇ, ਮਰ ਰਿਹਾ ਹੋਵੇ, ਕੋਰਟ ਮੌਕੇ (ਜੇਲ੍ਹ ਦੀ ਚਾਰ ਦੀਵਾਰੀ) ਤੇ ਖਲੋਤੇ ਵਾਰਡਰ ਜਾਂ ਨੰਬਰਦਾਰ ਵਾਰੀ ਵਾਰੀ ਨਾਲ 'ਸਭ ਅੱਛਾ' ਬੋਲਦੇ ਰਹਿੰਦੇ ਹਨ। ਇਕ ਨੂੰ ਸੁਣ ਕੇ ਦੂਜਾ। ਉਹਨਾਂ ਦਾ ਮਤਲਬ ਕੇਵਲ ਇਹ ਹੁੰਦਾ ਹੈ ਕਿ ਕੋਰਟ ਮੌਕਾ ਸੁਰਖਸ਼ਤ ਹੈ। ਇਸ ਤੋਂ ਕੋਈ ਕੈਦੀ ਬਾਹਰ ਨੱਸ ਕੇ ਨਹੀਂ ਗਿਆ ਤੇ ਨਾ ਕੋਈ ਕੰਧ ਟੱਪ ਕੇ ਬਾਹਰੋਂ ਅੰਦਰ ਆਇਆ ਹੈ। ਪਰ ਇਹ ਇਕ ਮਜ਼ਾਕ ਜਿਹਾ ਬਣ ਜਾਂਦਾ ਹੈ ਜਦੋਂ ਅੰਦਰ

---

*ਮੁੱਖ ਬੰਧ, ਵੱਖਰੀ ਦੁਨੀਆਂ

*ਪੇਜ 15, ਗੁਰਮੁਖ ਸਿੰਘ ਮੁਸਾਫ਼ਿਰ ਦੁਆਰਾ ਕਰਤਾਰ ਸਿੰਘ ਦੁੱਗਲ

ਕੋਈ ਕੈਦੀ ਮਰ ਰਿਹਾ ਹੋਵੇ ਤੇ ਵਾਰਡਰ ਉੱਚੀ ਉੱਚੀ ਸਭ ਹੱਛਾ ਕਹੀ ਜਾਣ। ਮੁਸਾਫ਼ਿਰ ਜੀ ਨੇ ਇਸ ਨੂੰ ਬੜੀ ਖ਼ੂਬਸੂਰਤੀ ਨਾਲ ਬਿਆਨ ਕੀਤਾ ਹੈ। ਕੈਦੀ ਜਲਾਲ ਜੋ ਬਹੁਤ ਜ਼ਿਆਦਾ ਬੀਮਾਰ ਸੀ ਤੇ ਅਖ਼ੀਰ ਇਕ ਦਿਨ ਮਰ ਗਿਆ, ਆਪਣੀ ਬੀਮਾਰੀ ਤੋਂ ਤਾਂ ਔਖਾ ਹੈ ਹੀ ਸੀ ਪਰ ਇਸ ਬੀਮਾਰੀ ਦੀ ਹਾਲਤ ਵਿਚ 'ਸਭ ਹੱਛਾ' ਹੀ ਆਵਾਜ਼ ਉਸ ਦੇ ਸਿਰ ਵਿਚ ਹਥੌੜੇ ਵਾਂਗ ਵੱਜਦੀ ਸੀ।

*'ਚਵੀ ਸੇਰ' ਸ਼ੀਰਸ਼ਕ ਦੀ ਕਹਾਣੀ ਵਿਚ ਨੰਦ ਸਿੰਘ ਦਾ ਕਿੱਸਾ ਹਕੀਕਤ ਤੇ ਮੱਬਨੀ ਹੈ। ਗਿਆਨੀ ਜੀ ਇਹ ਕਹਾਣੀ ਲਿਖਣ ਤੋਂ ਪਹਿਲਾਂ ਵੀ ਇਹ ਗੱਲ ਆਪਣੀਆਂ ਤਕਰੀਰਾਂ ਵਿਚ ਸੁਣਾਂਦੇ ਹੁੰਦੇ ਸਨ। ਦਾਰੋਗ਼ਾ ਜੇਲ੍ਹ ਇਕ ਅਕਾਲੀ ਕੈਦੀ ਨੰਦ ਸਿੰਘ ਜਿਸ ਦੀ ਅਜੇ ਮੱਸ ਵੀ ਨਹੀਂ ਸੀ ਫੁੱਟੀ, ਨੂੰ ਤੰਗ ਕਰ ਕੇ ਮੁਆਫ਼ੀ ਮੰਗਵਾਉਣਾ ਚਾਹੁੰਦਾ ਸੀ। ਅਕਾਲੀ ਲਹਿਰ ਵਿਚ ਜਿੰਨੇ ਵਧੀਕ ਕੈਦੀ ਮੁਆਫ਼ੀ ਮੰਗਣ ਲਈ ਤਿਆਰ ਕਰ ਲਏ ਜਾਣ ਉੱਨੀ ਵਧੀਕ ਉਸ ਜੇਲ੍ਹ ਦੇ ਦਾਰੋਗੇ ਜਾਂ ਸੁਪਰਡੈਂਟ ਦੀ ਸਰਕਾਰ ਪਾਸ ਫ਼ਬ ਬਣਦੀ ਸੀ। ਦਾਰੋਗੇ ਨੇ ਨੰਦ ਸਿੰਘ ਨੂੰ ਬੇੜੀ ਲਾਈ, ਟਾਟ ਵਰਦੀ ਦਿੱਤੀ (ਟਾਟ ਅਤੇ ਬੋਰੀ ਦੇ ਕੱਪੜੇ ਜੇਠ ਹਾੜ ਦੇ ਦਿਨਾਂ ਵਿਚ ਪੁਆ ਦੇਣੇ) ਡੰਡਾ ਲਾਇਆ ਤੇ 18 ਸੇਰ ਦਾਣੇ ਪੀਹਣ ਦੀ ਮੁਸ਼ੱਕਤ ਦਿੱਤੀ। ਇਕ ਦਿਨ ਦਾਰੋਗ਼ਾ ਪਰੇਡ ਤੇ ਗਿਆ ਤੇ ਜਦੋਂ ਨੰਦ ਸਿੰਘ ਦੀ ਕੋਠੜੀ ਦੇ ਅੱਗੋਂ ਲੰਘ ਰਿਹਾ ਸੀ ਤਾਂ ਨੰਦ ਸਿੰਘ ਨੇ ਚੱਕੀ ਛੱਡ ਕੇ ਕਿਹਾ, "ਸਾਹਿਬ ਇਕ ਅਰਜ਼ ਹੈ।" ਅਰਜ਼ ਦੇ ਲਫ਼ਜ਼ ਨਾਲ ਸਾਹਿਬ ਦੇ ਚੇਹਰਿਓਂ ਕੁਝ ਹੈਰਾਨੀ ਭਰੀ ਖ਼ੁਸ਼ੀ ਪ੍ਰਗਟ ਹੋਈ। ਕਿਉਂਕਿ ਨੰਦ ਸਿੰਘ ਇੰਨੀਆਂ ਸਖ਼ਤੀਆਂ ਦੇ ਬਾਵਜੂਦ ਜੇਲ੍ਹ ਵਾਲਿਆਂ ਦੀ ਕੋਈ ਈਨ ਮੰਨਣ ਲਈ ਤਿਆਰ ਨਹੀਂ ਸੀ। ਸਾਹਿਬ ਨੇ ਝੱਟ ਸੰਜੀਦਾ ਲਹਿਜੇ ਵਿਚ ਕਿਹਾ, "ਹਾਂ ਦਸ ਕੀ ਅਰਜ਼ ਹੈ।"

ਨੰਦ ਸਿੰਘ :—"ਮੇਰੀ ਅਰਜ਼ ਵਿਚ ਮੇਰਾ ਵੀ ਫ਼ਾਇਦਾ ਤੇ ਤੁਹਾਡਾ ਵੀ।"

ਸਾਹਿਬ ਅਰਜ਼ ਸੁਣਨ ਲਈ ਹੋਰ ਵੀ ਸੰਜੀਦਾ ਹੋ ਗਿਆ। ਰਾਏ ਸਾਹਿਬ (ਸੁਪਰੀਡੈਂਟ) ਦੇ ਵੀ ਕੰਨ ਖੜੇ ਹੋ ਗਏ। "ਹਾਂ ਦਸ ਜੇ ਮੰਨਣ ਵਾਲੀ ਹੋਈ ਤਾਂ ਤੇਰੀ ਅਰਜ਼ ਮੰਨ ਲਈ ਜਾਵੇਗੀ।"

ਨੰਦ ਸਿੰਘ :— "ਨਾ ਮੰਨੀ ਜਾਣ ਵਾਲੀ ਤੇ ਗੱਲ ਹੀ ਕੋਈ ਨਹੀਂ। ਮੈਨੂੰ ਸਵੇਰੇ 7 ਵਜੇ 18 ਸੇਰ ਦਾਣੇ ਮਿਲਦੇ ਹਨ ਜੋ ਸਾਢੇ ਯਾਰਾਂ ਹੱਦ ਬਾਰ੍ਹਾਂ ਵਜੇ ਤਕ ਪੀਹ ਲੈਂਦਾ ਹਾਂ। ਪਹਿਲੇ ਗਾਲੇ ਨਾਲ ਮੈਂ ਜਪੁਜੀ ਸਾਹਿਬ ਦਾ ਪਾਠ ਸ਼ੁਰੂ ਕਰਦਾ ਹਾਂ, ਅਖ਼ੀਰਲੇ ਗਾਲੇ ਤੇ ਸੁਖਮਨੀ ਸਾਹਿਬ ਦਾ ਭੋਗ ਪੈ ਜਾਂਦਾ ਹੈ ਤੇ ਨਾਲ ਹੀ ਮੇਰੀ ਸ਼ਾਂਤੀ ਦਾ ਵੀ ਭੋਗ ਪੈ ਜਾਂਦਾ ਹੈ। ਵੇਹਲਿਆਂ ਖੜੀ ਤੇ ਪਾਸੇ ਰਗੜਨੇ ਪੈਂਦੇ ਹਨ। ਮੱਛਰ ਮੱਖੀਆਂ ਮੁਫ਼ਤ ਵਿਚ ਜਾਨ ਤੋੜਦੇ ਹਨ। ਤੁਸੀਂ 18 ਸੇਰ ਦੀ ਬਜਾਏ ਚਵ੍ਹੀ ਸੇਰ ਦਾਣੇ ਦਿਓ। ਇਕ ਤੇ ਪ੍ਰਮਾਤਮਾ ਦੀ ਯਾਦ ਨਾਲ ਮੇਰੀ ਸ਼ਾਂਤੀ ਕਾਇਮ ਰਹੇ ਤੇ

---

*ਪੇਜ 41, ਕਹਾਣੀ 24, ਸੇਰ ਵੱਖਰੀ ਦੁਨੀਆਂ

ਦੂਜੇ ਤੁਹਾਡਾ ਆਟਾ ਵੱਧ ਪਿੱਸ ਜਾਏ। ਨਾਲੇ ਪੁੰਨ ਤੇ ਨਾਲੇ ਫਲੀਆਂ।"

ਖ਼ਬਰੇ ਕਿਸ ਵੇਲੇ ਸਾਹਿਬ ਨੇ ਸੱਜੇ ਹੱਥ ਦੇ ਅੰਗੂਠੇ ਦੇ ਨਾਲ ਦੀ ਉਂਗਲੀ ਆਪਣੇ ਹੋਠਾਂ ਤੇ ਰਖੀ ਤੇ ਉਹ ਉੱਥੇ ਰਖੀ ਹੀ ਰਹੀ।

ਇਥੇ ਇਸ ਰਾਏ ਸਾਹਿਬ ਦੀ ਇਕ ਹੋਰ ਗੱਲ ਯਾਦ ਆ ਗਈ ਜੋ ਪਾਠਕਾਂ ਲਈ ਦਿਲਚਸਪੀ ਦਾ ਕਾਰਣ ਬਣੇਗੀ। ਮੁਸਾਫ਼ਿਰ ਜੀ ਤੇ ਮੈਂ ਲਾਹੌਰ ਦੇ ਅਨਾਰਕਲੀ ਬਾਜ਼ਾਰ ਵਿਚੋਂ ਲੰਘ ਰਹੇ ਸਾਂ ਤਾਂ ਅੱਗੋਂ ਇਕ ਉਮਰ ਰਸੀਦਾ ਬਜ਼ੁਰਗ ਮਿਲ ਪਿਆ। ਮੁਸਾਫ਼ਿਰ ਜੀ ਨੇ ਅੱਗੇ ਹੋ ਕੇ ਉਸ ਦੇ ਗੋਡੇ ਹੱਥ ਲਾਇਆ ਤਾਂ ਉਸ ਨੇ ਮੂੰਹ ਦੂਜੇ ਪਾਸੇ ਕਰ ਲਿਆ। ਮੁਸਾਫ਼ਿਰ ਨੇ ਉਸ ਪਾਸੇ ਹੋ ਕੇ ਉਸ ਦੇ ਪੈਰਾਂ ਨੂੰ ਹੱਥ ਲਾਉਣ ਦੀ ਕੋਸ਼ਿਸ਼ ਕੀਤੀ। ਉਹ ਦੂਜੇ ਪਾਸੇ ਮੁੜ ਗਿਆ। ਇਕ ਦੋ ਮਿੰਟ ਇਹ ਤਮਾਸ਼ਾ ਹੁੰਦਾ ਰਿਹਾ ਤੇ ਫਿਰ ਉਹ ਬੁੱਢਾ ਉਥੋਂ ਕੋਈ ਗੱਲ ਕਰੇ ਬਗ਼ੈਰ ਨਸ ਪਿਆ। ਕੁਝ ਹੋਰ ਲੋਕ ਵੀ ਇਹ ਡਰਾਮਾ ਵੇਖ ਕੇ ਇਕੱਠੇ ਹੋ ਗਏ। ਮੈਂ ਗੱਲ ਪੁੱਛੀ ਤਾਂ ਮੁਸਾਫ਼ਿਰ ਨੇ ਹੱਸਦੇ-ਹੱਸਦੇ ਕਿਹਾ ਕਿ "ਇਹ ਰਾਇ ਸਾਹਿਬ (ਗ਼ਾਲਬਨ ਉਸ ਦਾ ਨਾਂ ਜਮਨਾ ਦਾਸ ਜਾਂ ਜਵਾਲਾ ਦਾਸ ਸੀ) ਮੁਲਤਾਨ ਜੇਲ੍ਹ ਵਿਚ ਦਾਰੋਗਾ ਸੀ ਤੇ ਇਹ ਆਪਣੇ ਹੱਥ ਨਾਲ ਸਾਨੂੰ ਜੁੱਤੀਆਂ ਮਾਰਦਾ ਹੁੰਦਾ ਸੀ।" ਮੁਸਾਫ਼ਿਰ ਨੇ ਇਸ ਤਰ੍ਹਾਂ ਉਸ ਬੁੱਢੇ ਨੂੰ ਸ਼ਰਮਿੰਦਗੀ ਦਿਲਾਈ ਤੇ ਉਹ ਆਪਣੀ ਕਰਤੂਤ ਦੇ ਕਾਰਣ ਮੁਸਾਫ਼ਿਰ ਨਾਲ ਅੱਖ ਵੀ ਨਾ ਮਿਲਾ ਸਕਿਆ।

'ਵੱਖਰੀ ਦੁਨੀਆਂ' ਦੀਆਂ ਬਾਕੀ ਕਹਾਣੀਆਂ ਵੀ ਸੱਚਮੁੱਚ ਹੋਈਆਂ ਘਟਨਾਵਾਂ ਤੇ ਆਧਾਰਿਤ ਹਨ। ਉਹਨਾਂ ਵਿਚੋਂ ਮੁਸਾਫ਼ਿਰ ਦੀ ਲਿਖਤ ਦੀ ਸ਼ੈਲੀ ਤੇ ਨਾਲ ਨਾਲ ਚਟਪਟਾਪਨ ਤਾਂ ਵੱਖਰੀ ਗੱਲ ਹੈ ਪਰ ਹੈਨ ਉਹ ਸਾਰੀਆਂ ਵਾਕਿਆਤੀ ਤੇ ਇਸ ਕਰ ਕੇ ਉਹ ਸਬਕ ਆਮੋਜ਼ ਵੀ ਬਣ ਜਾਂਦੀਆਂ ਹਨ।

'ਉਰਵਾਰ ਪਾਰ' ਦੀ ਕਿਤਾਬ ਜਿਸ ਤੇ ਗਿਆਨੀ ਜੀ ਨੂੰ ਉਹਨਾਂ ਦੇ ਸਦੀਵੀ ਵਿਛੋੜੇ ਦੇ ਬਾਅਦ ਸਾਹਿਤ ਅਕਾਦਮੀ ਦਾ ਐਵਾਰਡ ਮਿਲਿਆ, ਵਿਚ "ਉਰਵਾਰ ਪਾਰ" ਉਨਵਾਨ ਦੀ ਕਹਾਣੀ ਵੀ ਇਕ ਘਟਨਾ ਤੇ ਲਿਖੀ ਗਈ। 1965 ਦੀ ਪਾਕਿਸਤਾਨ ਨਾਲ ਲੜਾਈ ਵੇਲੇ ਮੈਂ ਪੰਜਾਬ ਦੇ ਮੰਤਰੀ ਮੰਡਲ ਵਿਚ ਸਾਂ। ਮੈਂ ਤੇ ਮੁਸਾਫ਼ਿਰ ਜੀ ਆਪਣੇ ਜਵਾਨਾਂ ਦੀ ਹੌਂਸਲਾ ਅਫ਼ਜ਼ਾਈ ਲਈ ਲੜਾਈ ਦੇ ਮਹਾਜ਼ ਇਚੋਗਿਲ ਨਹਿਰ ਤੇ ਗਏ। ਉਸ ਤੋਂ ਮੁੜ ਕੇ ਮੁਸਾਫ਼ਿਰ ਨੇ ਇਹ ਕਹਾਣੀ ਲਿਖੀ। ਕਹਾਣੀ ਸਾਰੀ ਸੱਚੀ ਹੈ। ਕਹਾਣੀ ਦੇ ਜਿਸਮ ਵਿਚ ਰੂਹ ਮੁਸਾਫ਼ਿਰ ਦੀ ਕਲਮ ਨੇ ਪਾਈ। ਮੁਸਾਫ਼ਿਰ ਦੀ ਮੌਜੂਦਗੀ ਦਾ ਪਤਾ ਲੱਗਣ ਤੇ ਨਹਿਰੋਂ ਪਾਰ ਦੇ ਇਕ ਪਾਕਿਸਤਾਨੀ ਜਵਾਨ ਨੇ ਮੁਸਾਫ਼ਿਰ ਨੂੰ ਮਿਲਣ ਦੀ ਇੱਛਾ ਪ੍ਰਗਟ ਕੀਤੀ। ਪਰ ਫ਼ੌਜ ਵਾਲੇ ਭਾਵੇਂ ਲੜਾਈ ਬੰਦ ਦਾ ਐਲਾਨ ਹੋ ਚੁੱਕਾ ਸੀ, ਇਹ ਖਤਰਾ ਮੂਲ ਨਹੀਂ ਸਨ ਲੈਣਾ ਚਾਹੁੰਦੇ। ਉਹ ਜਵਾਨ ਮੁਸਾਫ਼ਿਰ ਜੀ ਦੇ ਪਿਛਲੇ ਪਿੰਡ ਅਧਵਾਲ ਦਾ ਸੀ। ਨਹਿਰੋਂ ਪਾਰ 'ਇਕਦਾਮ' ਅਖਬਾਰ ਵਾਲਾ ਸ਼ਫ਼ੀ ਵੀ ਸੀ। ਉਸ ਨੇ ਮੁਸਾਫ਼ਿਰ ਦੀ ਹੇਠ ਲਿਖੀ ਰੁਬਾਈ ਸਾਨੂੰ ਗਾ ਕੇ ਸੁਣਾਈ :—

*ਅੱਖੀਓਂ ਦੂਰ ਪਰੇਡੇ ਪੈਰੋਂ ਦਿਲੋਂ ਨ ਵਿਛੜਨ ਜਾਨੀ
ਕਦੇ ਵੇਖਿਆ ਕਿਸੇ ਨਿਖੜਿਆ ਡਾਂਗ ਮਾਰਿਆਂ ਪਾਨੀ
ਈਸ਼ਵਰ, ਅੱਲ੍ਹਾ ਰੱਬ ਦਿਆਂ ਜਾਇਆਂ ਸਾਂਝ ਬਣਾ ਲਈ ਸਿਧੀ
ਫੋਕੇ ਸੰਖ ਵਜਾਂਦੇ ਰਹਿ ਗਏ ਪੰਡਤ ਮੁਲਾਂ ਗਿਆਨੀ ।

ਇਹ ਰੁਬਾਈ ਕੁਝ ਸਾਲ ਪਹਿਲਾਂ ਲਾਹੌਰ ਇਕ ਕਵੀ ਦਰਬਾਰ ਦੀ ਪ੍ਰਧਾਨਗੀ ਕਰਦਿਆਂ ਮੁਸਾਫ਼ਿਰ ਨੇ ਸੁਣਾਈ ਸੀ ।

ਮੁਸਾਫ਼ਿਰ ਦੀਆਂ ਕਹਾਣੀਆਂ ਵਿਚੋਂ ਵੀ ਕਵਿਤਾ ਟਪਕਦੀ ਹੈ। 'ਅਖ਼ਤਰਾਂ' ਕਹਾਣੀ ਵਿਚ ਜਦੋਂ ਅਖ਼ਤਰਾਂ ਆਪਣੀ ਸਹੇਲੀ ਮਹਿਤਾਬ ਨਾਲ ਪੱਛਮੀ ਪੰਜਾਬੀ ਫੌਜੀਆਂ ਵਲੋਂ ਪੂਰਬੀ ਬੰਗਾਲ ਵਿਚ ਔਰਤਾਂ ਤੇ ਕੀਤੇ ਸ਼ਰਮਨਾਕ ਕੁਕਰਮਾਂ ਦੀ ਗੱਲ ਕਰ ਰਹੀ ਸੀ ਤਾਂ ਮਹਿਤਾਬ ਨੇ ਵਿਚੋਂ ਹੀ ਕਿਹਾ "ਮਿਸੀ ਰੋਟੀ ਕਦੇ ਕਦੇ ਬਹੁਤ ਸੁਆਦ ਲਗਦੀ ਹੈ ।"

ਦੇਸ਼ ਆਜ਼ਾਦ ਹੋਣ ਤੋਂ ਪਹਿਲਾਂ ਮੁਸਾਫ਼ਿਰ ਜੀ ਦੀਆਂ ਕਹਾਣੀਆਂ ਵਿਚ ਅੰਗਰੇਜ਼ੀ ਸਰਕਾਰ ਵਿਰੁੱਧ ਇਕ ਜਜ਼ਬਾ ਫੈਲਾਇਆ ਹੋਇਆ ਸੀ। ਉਨ੍ਹਾਂ ਰਾਜ ਦੀਆਂ ਖ਼ਾਮੀਆਂ ਨੂੰ ਲੋਕਾਂ ਸਾਹਮਣੇ ਉਜਾਗਰ ਕੀਤਾ ਤੇ ਇਸ ਤਰ੍ਹਾਂ ਦੇਸ਼ ਵਾਸੀਆਂ ਨੂੰ ਪ੍ਰੇਰਣਾ ਦਿਤੀ ਕਿ ਉਸ ਰਾਜ ਨੂੰ ਬਦਲ ਦੇਣਾ ਚਾਹੀਦਾ ਹੈ । ਆਜ਼ਾਦੀ ਤੋਂ ਬਾਅਦ ਵੀ ਜਦ ਸੁਤੰਤਰਤਾ ਸੰਗਰਾਮ ਵਿਚ ਲਏ ਹੋਏ ਸੁਪਨੇ ਪੂਰੇ ਨਾ ਹੋਏ, ਸਮਾਜ ਵਿਚ ਭਿੰਨ ਭੇਦ ਤੇ ਉਚ ਨੀਚ ਦੇ ਆਸਾਰ ਬਾਕੀ ਰਹੇ ਤਾਂ 'ਸਸਤਾ ਤਮਾਸ਼ਾ', 'ਹਿੰਦੂ ਪਾਣੀ ਮੁਸਲਮਾਨ ਪਾਣੀ' ਤੇ 'ਰੇਸ਼ਮੀ ਲੀੜਾ' ਆਦਿ ਕਹਾਣੀਆਂ ਲਿਖ ਕੇ ਸਮਾਜਕ ਜਾਗਰਤੀ ਪੈਦਾ ਕਰਨ ਦੀ ਕੋਸ਼ਿਸ਼ ਕੀਤੀ । ਸਤਾਈ ਜਨਵਰੀ ਦਾ ਦਿਨ ਰੀਪਬਲਿਕ ਡੇ ਦੇ 26 ਜਨਵਰੀ ਦੇ ਦਿਨ ਤੋਂ ਇਕ ਦਿਨ ਪਿਛੋਂ ਆਂਦਾ ਹੈ । 26 ਜਨਵਰੀ ਦਾ ਉਹ ਦਿਨ ਬੜੀ ਸ਼ਾਨ ਨਾਲ ਮਨਾਇਆ ਜਾਂਦਾ ਹੈ । ਇੰਡੀਆ ਗੇਟ ਫੌਜਾਂ ਦੀ, ਟੈਂਕਾਂ ਦੀ, ਹਵਾਈ ਜਹਾਜ਼ਾਂ ਦੀ ਪਰੇਡ ਹੁੰਦੀ ਹੈ । ਰਾਸ਼ਟਰਪਤੀ ਸਲਾਮੀ ਲੈਂਦੇ ਹਨ । ਇਸ ਦਿਨ ਨੂੰ ਮਨਾਉਣ ਲਈ ਤਿਆਰੀ ਕਈ ਦਿਨ ਪਹਿਲਾਂ ਸ਼ੁਰੂ ਹੋ ਜਾਂਦੀ ਹੈ । ਪਰ ਜਿਹੜੇ ਮਜ਼ਦੂਰ ਉਸ ਸਾਰੀ ਤਿਆਰੀ ਵਿਚ ਹੱਥੀਂ ਕੰਮ ਕਰਦੇ ਹਨ, ਉਹ 26 ਜਨਵਰੀ ਦਾ ਸਮਾਰੋਹ ਨੇੜੇ ਤੋਂ ਵੇਖ ਨਹੀਂ ਸਕਦੇ ਕਿਉਂਕਿ ਦਾਅਵਤ ਨਾਮੇ ਵੱਡਿਆਂ-ਵੱਡਿਆਂ ਨੂੰ ਜਾਰੀ ਹੁੰਦੇ ਹਨ । ਜਦੋਂ 'ਨਾਨੂੰ' ਨੇ ਜਿਸ ਨੇ ਕਿ ਕਿਸੇ ਤਰ੍ਹਾਂ ਉਸ ਦਿਨ ਦੀ ਕਾਰਵਾਈ ਨੇੜੇ ਹੋ ਕੇ ਵੇਖ ਲਈ ਸੀ, ਬੁੱਢੇ ਜ਼ਮਾਂਦਾਰ ਭੰਡੂ ਨੂੰ ਇਹ ਗੱਲ ਸੁਣਾਈ ਕਿ "ਇਸ ਥੜ੍ਹੇ ਉੱਤੇ ਇਕ ਵੱਡੇ ਛੱਤਰ ਹੇਠਾਂ ਰਾਸ਼ਟਰਪਤੀ ਜੀ ਬੈਠੇ ਸਨ ! ਇਥੇ ਮਲਕਾ ਰਾਣੀ (ਬਰਤਾਨੀਆਂ ਦੀ ਮਲਕਾ ਜੋ ਮਹਿਮਾਨ ਦੇ ਤੌਰ ਤੇ ਆਈ ਹੋਈ ਸੀ) ਬੈਠੀ ਸੀ । ਮਲਕਾ ਦਾ ਮਾਲਕ, ਪ੍ਰਧਾਨ ਮੰਤਰੀ ਉਹਨਾਂ ਦੇ ਵਜ਼ੀਰ ਇਥੇ ਬੈਠੇ ਸਨ । ਉਪ ਰਾਸ਼ਟਰਪਤੀ ਅਹੁ ਬਿਲਕੁਲ ਸਾਹਮਣੇ । ਉਹ ਜਗ੍ਹਾ ਬਦੇਸ਼ੀ

*ਪੇਜ 119, ਰੁਬਾਈ, ਦੂਰ ਨੇੜੇ

ਪ੍ਰਾਹੁਣਿਆਂ ਦੀ ਸੀ । ਆਮ ਦੁਨੀਆਂ ਫੁਹਾਰੇ ਦੇ ਨਾਲ ਨਾਲ ਜਾਂਦੇ ਜੰਗਲੇ ਦੇ ਅੰਦਰ ਤਾੜੀ ਹੋਈ ਸੀ । ਮੈਂ ਜੰਗਲਾ ਟੱਪ ਕੇ ਅਹੁ ਸਾਹਮਣੇ ਨਿੱਕੇ ਅਫ਼ਸਰਾਂ ਵਾਲੀ ਜਗ੍ਹਾ ਤੇ ਪਹੁੰਚ ਗਿਆ ਤੇ ਹਿੰਮਤ ਕਰ ਕੇ ਮੈਂ ਸਭ ਕੁਝ ਵੇਖ ਲਿਆ ।" ਤਾਂ ਝੰਡੂ ਜਮਾਂਦਾਰ ਨੇ ਬੜੀ ਹੈਰਾਨੀ ਨਾਲ ਕਿਹਾ "ਨਾਨੂੰ ਸੱਚਮੁੱਚ ਤੂੰ ਆਪਣੀ ਅੱਖੀਂ ਸਭ ਕੁਝ ਵੇਖਿਆ।" ਭਾਵ ਇਹ ਕਿ ਮਜ਼ਦੂਰ ਤੇ ਸਫ਼ਾਈ ਵਾਲੇ ਜਿਹੜੇ ਹੁਣ ਸਾਮਾਨ ਆਦਿ ਇਕੱਠਾ ਕਰਨ ਤੇ ਢੋਣ ਲਈ ਇਕੱਠੇ ਹੋਏ ਸਨ, ਆਪੋ ਵਿਚ ਗੱਲਾਂ ਕਰ ਰਹੇ ਸਨ । ਇਕ ਕਹਿ ਰਿਹਾ ਸੀ "ਉਹ ਫੱਟੇ ਸਾਰੇ ਮੈਂ ਮੋਢਿਆਂ ਤੇ ਢੋਏ, ਗੱਡੇ ਵਾਲੇ ਤਾਂ ਰਸਤੇ ਵਿਚ ਹੀ ਉਤਾਰ ਜਾਂਦੇ ਸਨ" ਦੂਜੇ ਨੇ ਕਿਹਾ, *"ਕੰਡਿਆਲੜੀਆਂ ਭਾਰਾਂ ਨਾਲ ਮੇਰੇ ਹੱਥ ਅਜੇ ਵੀ ਛਿਲੇ ਪਏ ਹਨ।"

ਝੰਡੂ ਕਹਿਣ ਲਗਾ..."24 ਤਾਰੀਖ਼ ਦੀ ਰਾਤ ਤਕ ਤਾਂ ਅਸੀਂ ਸਾਰੇ ਇੰਡੀਆ ਗੇਟ ਦੇ ਮਾਲਕ ਸਾਂ, ਅਸਾਂ ਇਥੇ ਇਕ ਕਖ ਵੀ ਖਿਲਰਨ ਨਹੀਂ ਦਿੱਤਾ ਪਰ ਖੁਸ਼ੀ ਵਾਲੇ ਦਿਨ 26 ਤਾਰੀਖ ਸਵੇਰੇ ਹੀ ਸਾਡੀ ਮਾਲਕੀ ਖੁਸ ਗਈ । ਕਿਸੇ ਨੇੜੇ ਹੀ ਨਹੀਂ ਲੱਗਣ ਦਿੱਤਾ ਤੇ ਅੱਜ ਸਵੇਰੇ ਹੀ ਫਿਰ ਆਣ ਡਾਹਿਆ ਨੇ ।"

ਮੁਸਾਫ਼ਿਰ ਜੀ ਆਪਣੇ ਢੰਗ ਨਾਲ ਤੇ ਵਿਅੰਗਮਈ ਅੰਦਾਜ਼ ਵਿਚ ਸਮਾਜਕ ਨਾ-ਬਰਾਬਰੀ ਦਾ ਜ਼ਿਕਰ ਕਰ ਕੇ ਸੋਸ਼ਲਿਸਟ ਸਮਾਜ ਦੇ ਦਾਅਵੇਦਾਰਾਂ ਤੇ ਕਰਾਰੀ ਚੋਟ ਕਰਦੇ ਹਨ । ਦੇਸ਼ ਵਿਚ ਚਲ ਰਹੇ ਨਜ਼ਾਮ ਦਾ ਇਕ ਪੁਰਜ਼ਾ ਹੁੰਦੇ ਹੋਏ ਮੁਸਾਫਿਰ ਨੇ ਕਵੀ ਤੇ ਲਿਖਾਰੀ ਦਾ ਫ਼ਰਜ਼ ਪੂਰੀ ਤਰ੍ਹਾਂ ਨਿਭਾਇਆ ਹੈ ਤੇ ਨਿਰੰਤਰ ਤੌਰ ਤੇ ਜਿਥੇ ਜੋ ਕਹਿਣਾ ਸੀ ਦਲੇਰੀ ਤੇ ਬੇ-ਬਾਕੀ ਨਾਲ ਕਿਹਾ ।

ਮੁਸਾਫ਼ਿਰ ਜੀ ਦੇ ਦਿਲ ਵਿਚ ਦੇਸ਼ ਪਿਆਰ ਕੁੱਟ ਕੁੱਟ ਕੇ ਭਰਿਆ ਹੋਇਆ ਸੀ । ਪਹਿਲਾਂ ਜਲ੍ਹਿਆਂ ਵਾਲੇ ਬਾਗ ਦੀ ਘਟਨਾ ਨੇ ਆਪ ਨੂੰ ਝੰਜੋੜਿਆ ਤੇ ਫਿਰ ਨਨਕਾਣਾ ਸਾਹਿਬ ਦੇ ਸ਼ਹੀਦੀ ਸਾਕੇ ਨੇ । ਸਾਕੇ ਦੇ ਵੇਲੇ ਆਪ ਨਨਕਾਣਾ ਸਾਹਿਬ ਪਹੁੰਚ ਗਏ । ਉਸ ਵੇਲੇ ਆਪ ਟ੍ਰੇਨਿੰਗ ਸਕੂਲ ਸਰਗੋਧਾ ਵਿਚ ਵਿਦਿਆਰਥੀ ਸਨ । ਆਪ ਦੇ ਹੈਡਮਾਸਟਰ ਦੇ ਕਹਿਣ ਤੇ ਆਪ ਨੂੰ ਵਾਪਸ ਭੇਜਿਆ ਗਿਆ ਕਿ ਪਹਿਲਾਂ ਇਮਤਿਹਾਨ ਪਾਸ ਕਰੋ ਤੇ ਫਿਰ ਇਸ ਪਾਸੇ ਆਓ । ਇਮਤਿਹਾਨ ਪਾਸ ਕਰ ਕੇ ਆਪ ਇਕ ਸਕੂਲ ਵਿਚ ਟੀਚਰ ਲਗ ਗਏ ਪਰ ਛੇਤੀ ਹੀ ਗੁਰੂ ਕੇ ਬਾਗ਼ ਦਾ ਮੋਰਚਾ ਸ਼ੁਰੂ ਹੋ ਗਿਆ । ਮੁਸਾਫ਼ਿਰ ਦੇ ਖ਼ੂਨ ਨੇ ਫਿਰ ਉਬਾਲਾ ਖਾਧਾ ਤੇ ਆਪ ਨੌਕਰੀ ਛੱਡ ਕੇ ਆਪਣੇ ਪਿੰਡ ਗਏ । ਉਥੇ ਇਕ ਅਕਾਲੀ ਕਾਨਫਰੰਸ ਆਯੋਜਿਤ ਕੀਤੀ ਤੇ ਗੁਰੂ ਕੇ ਬਾਗ਼ ਜਾਣ ਲਈ ਇਕ ਜੱਥਾ ਤਿਆਰ ਕੀਤਾ ।

ਇਹ ਕਾਨਫਰੰਸ 9-10-11 ਅਕਤੂਬਰ 1922 ਨੂੰ ਹੋਈ । ਜੱਥੇ ਦੇ ਮੈਂਬਰਾਂ ਨੂੰ ਕਹਿ ਦਿਤਾ ਗਿਆ ਕਿ ਇਕੱਠੇ ਜਾਣ ਦੀ ਬਜਾਏ ਤੁਸੀਂ ਕੱਲੇ ਕੱਲੇ ਅਮਕੇ ਦਿਨ ਅੰਮ੍ਰਿਤਸਰ ਪੁੱਜ ਜਾਓ । ਇਹ ਦੂਸਰੀ ਵਾਰ ਸੀ ਜਦੋਂ ਮੁਸਾਫਿਰ ਨੂੰ ਰਾਤੋਂ

---

*ਕਹਾਣੀ 27 ਜਨਵਰੀ, 27 ਜਨਵਰੀ

ਰਾਤ ਆਪਣੇ ਪਿੰਡ ਤੋਂ ਨਿਕਲਣਾ ਪਿਆ । ਮੁਸਾਫ਼ਿਰ ਸਾਹਿਬ ਇਹ ਸਾਰਾ ਵਾਕਿਆ ਆਪਣੇ ਸ਼ਬਦਾਂ ਵਿਚ ਇਉਂ ਲਿਖਦੇ ਹਨ :—

''ਮੇਰੇ ਪਿੰਡ ਦੇ ਮੁਸਲਮਾਨ ਜਮਾਤੀ ਪੁਲਸ ਦੀਆਂ ਕਾਰਵਾਈਆਂ ਸਬੰਧੀ ਹਨੇਰੇ ਸਵੇਰੇ ਖ਼ਬਰ ਦੇ ਜਾਂਦੇ ਸਨ ਕਿ ਪੁਲੀਸ ਕੀ ਸੋਚ ਰਹੀ ਹੈ । ਮੇਰੇ ਘਰ ਬਾਲ ਬੱਚਾ ਹੋਣ ਵਾਲਾ ਸੀ । ਮਾਤਾ ਮੇਰੀ 19.5 ਦੀ ਪਲੇਗ ਵਿਚ ਮਰ ਚੁੱਕੀ ਸੀ । ਇਸ ਲਈ ਇਸ ਮੌਕੇ ਤੇ ਮੇਰਾ ਘਰ ਰਹਿਣਾ ਜ਼ਰੂਰੀ ਸਮਝਿਆ ਜਾਂਦਾ ਸੀ । ਮੇਰੇ ਇਕ ਮੁਸਲਮਾਨ ਸਾਥੀ ਫਤਹਿਖਾਨ ਨੇ ਸ਼ਾਮ ਜਹੇ ਵੇਲੇ ਦਸਿਆ ਕਿ ਪੁਲਸ ਨੇ ਅਜ ਰਾਤ ਤੈਨੂੰ ਗ੍ਰਿਫ਼ਤਾਰ ਕਰ ਲੈਣਾ ਹੈ ।

ਘਰ ਵਿਚ ਬੈਠਾ ਮੈਂ ਸੋਚ ਰਿਹਾ ਸਾਂ ਕਿ ਅਜਿਹੀ ਹਾਲਤ ਵਿਚ ਕੀ ਕਰਨਾ ਚਾਹੀਦਾ ਹੈ ਕਿ ਬਰਾਦਰੀ ਵਿਚੋਂ ਲਗਦਾ ਇਕ ਮੇਰਾ ਚਾਚਾ ਮੰਨਾ ਸਿੰਘ ਆ ਗਿਆ ਕਹਿਣ ਲਗਾ ਕਿ ਪੁਲਸ ਨੇ ਰਾਤ ਤੈਨੂੰ ਫੜ ਲੈਣਾ ਹੈ । ਇਸ ਵਿਚ ਆਪਣੀ ਹੀ ਬ੍ਰਾਦਰੀ ਦੇ ਇਕ ਫ਼ੌਜੀ ਦਾ ਹੱਥ ਲਗਦਾ ਸੀ, ਜਿਸ ਕਰ ਕੇ ਉਹ ਔਖਾ ਸੀ ।

ਮੇਰੇ ਜੀਵਨ ਵਿਚ ਉਸ ਦਿਨ ਦੀ ਸ਼ਾਮ ਇਕ ਖ਼ਾਸ ਸ਼ਾਮ ਸੀ । ਘਰ ਵਿਚ ਫੜੇ ਜਾਣ ਨਾਲੋਂ ਮੈਂ ਅੰਮ੍ਰਿਤਸਰ ਪੁਜ ਕੇ ਆਪਣੇ ਜੱਥੇ ਨਾਲ ਗ੍ਰਿਫ਼ਤਾਰ ਹੋਣ ਵਿਚ ਖੁਸ਼ੀ ਮਹਿਸੂਸ ਕਰਦਾ ਸਾਂ । ਸਾਡੀ ਬਰਾਦਰੀ ਦੇ ਬੰਦੇ ਸਾਡੇ ਵਿਹੜੇ ਵਿਚ ਜੁੜੇ ਹੋਏ ਸਨ । ਚਾਚਾ ਮੰਨਾ ਸਿੰਘ ਨੇ ਵਾਤਾਵਰਣ ਬਹੁਤ ਉਤੇਜਿਤ ਕਰ ਦਿਤਾ ਸੀ । ਮੇਰੀ ਪਤਨੀ ਅੰਦਰ ਪਲੰਘ ਦੇ ਨਾਲ ਢੋਹ ਲਾਈ ਖੜੀ ਸੀ । ਉਹ ਬੋਲੀ ਨਹੀਂ । ਉਸ ਦੀ ਰਾਇ ਦਾ ਅੰਦਾਜ਼ਾ ਉਸ ਦੇ ਚੇਹਰੇ ਤੋਂ ਹੀ ਲਗ ਸਕਦਾ ਸੀ ਜਾਂ ਮੈਂ ਹੁਣ ਅੰਦਾਜ਼ੇ ਨਾਲ ਹੀ ਆਖ ਸਕਦਾ ਹਾਂ ਕਿ ਉਸ ਦੀ ਰਾਇ ਇਹ ਨਹੀਂ ਹੋਣੀ ਕਿ ਉਸ ਨੂੰ ਇਸ ਹਾਲਤ ਵਿਚ ਛੱਡ ਕੇ ਮੈਂ ਚਲਾ ਜਾਵਾਂ ਪਰ ਨਾਲ ਹੀ ਜੇ ਮੈਂ ਰਹਿ ਜਾਵਾਂ ਤਾਂ ਰਾਤ ਸ਼ਾਇਦ ਚੋਂਤਰੇ ਥਾਣੇ ਦੀ ਹਵਾਲਾਤ ਵਿਚ ਹੀ ਕੱਟਣੀ ਪਵੇ ਪਰ ਦੁਖ ਤਕਲੀਫ਼ ਨੂੰ ਹਾਸੇ ਖੇਡੇ ਨਾਲ ਟਾਲਣਾ ਮੈਨੂੰ ਪਿਤਾ ਜੀ ਤੋਂ ਵਿਰਸੇ ਵਿਚ ਮਿਲਿਆ ਹੈ । ਪਿਤਾ ਜੀ ਨੇ ਮਨਾ ਸਿੰਘ ਨੂੰ ਕਿਹਾ, ਇਸ ਵੇਲੇ, ਇਕੱਲਿਆਂ ਇਸ ਨੂੰ ਕਿਥੇ ਤੋਰੀਏ । ਲੋਕ ਜਿਸ ਵੇਲੇ ਘਰੋਂ ਘਰੀਂ ਚਲੇ ਗਏ ਤਾਂ ਮੈਂ ਕਨਵੇਂਸ ਦੇ ਬੈਗ ਵਿਚ ਦੋ ਤਿੰਨ ਕੱਪੜੇ ਪਾ ਕੇ ਸੂਰਜ ਅੰਦਰ ਬਾਹਰ ਹੋਣ ਵੇਲੇ ਚਾਚਾ ਮੰਨਾ ਸਿੰਘ ਨਾਲ ਘਰੋਂ ਨਿਕਲ ਪਿਆ । ਰਾਤ ਮੈਂ ਬੰਦੇ ਜਾ ਕੇ ਕੱਟੀ । ਚਾਚਾ ਮੰਨਾ ਸਿੰਘ ਮੈਨੂੰ ਬੰਦੇ ਛੋੜ ਕੇ ਵਾਪਸ ਚਲਾ ਗਿਆ । ਬੰਦਾ ਮੇਰੇ ਪਿੰਡੋਂ ਛੇ ਸੱਤ ਮੀਲ ਤੇ ਸੀ । ਰਾਤ ਮੈਂ ਗਿ: ਜੋਧ ਸਿੰਘ ਦੇ ਘਰ ਕੱਟੀ । ਨੀਂਦਰ ਖੁਲ੍ਹਣ ਤੇ ਘਰ ਵਾਲੀ ਦਾ ਚਿਹਰਾ ਸਾਹਮਣੇ ਦਿਸਦਾ ਸੀ । (ਮੇਰਾ ਵੱਡਾ ਲੜਕਾ ਜੈਦੇਵ ਇਸੇ ਰਾਤ ਜੰਮਿਆ) ।''

ਜਦ ਆਪ ਅੰਮ੍ਰਿਤਸਰ ਪੁਜੇ ਤਾਂ ਜੱਥਾ ਲੈ ਕੇ ਸਿਧੇ ਅਕਾਲ ਤਖ਼ਤ ਸਾਹਿਬ ਗਏ ਜਿਥੋਂ ਜੱਥੇ ਟੋਰੇ ਜਾਂਦੇ ਸਨ । ਪੇਸ਼ਤਰ ਇਸ ਦੇ ਕਿ ਉਹਨਾਂ ਦਾ ਜੱਥਾ ਰਵਾਨਾ ਹੁੰਦਾ ਆਪ ਨੇ ਭਰੇ ਦੀਵਾਨ ਵਿਚ ਆਪਣੀ ਇਕ ਕਵਿਤਾ ਸੁਣਾਈ ।

*ਦਿਲਾ ਉਠ ਖਾਂ ਗੁਰੂ ਦੇ ਬਾਗ ਚਲੀਏ
ਜਾਏ ਵੇਖੀਏ ਯਾਰ ਨਿਸ਼ਾਨੀਆਂ ਨੂੰ
ਮੱਥਾ ਟੇਕੀਏ ਚੁੰਮੀਏ ਧਰਤ ਜਾ ਕੇ
ਅੱਖੀਂ ਵੇਖੀਏ ਸੁਣੀਆਂ ਕਹਾਨੀਆਂ ਨੂੰ ।

ਕਵਿਤਾ ਨੇ ਇਸ ਇਕੱਠ ਵਿਚ ਇਕ ਐਸਾ ਜੋਸ਼ ਪੈਦਾ ਕਰ ਦਿੱਤਾ ਕਿ ਜੈਕਾਰੇ ਤੇ ਜੈਕਾਰਾ ਛੱਡਿਆ ਗਿਆ ।

ਜਥੇਦਾਰ ਤੇਜਾ ਸਿੰਘ ਅਕਰਪੁਰੀ ਉਸ ਵੇਲੇ ਅਕਾਲ ਤਖ਼ਤ ਸਾਹਿਬ ਦੇ ਜਥੇਦਾਰ ਸਨ । ਉਹਨਾਂ ਨੇ ਫ਼ੈਸਲਾ ਕੀਤਾ ਤੇ ਇਸ ਦਾ ਐਲਾਨ ਵੀ ਕਰ ਦਿੱਤਾ ਕਿ ਮੁਸਾਫ਼ਿਰ ਦਾ ਜੱਥਾ ਮੋਰਚੇ ਤੇ ਚਲਾ ਜਾਵੇ, ਪਰ ਮੁਸਾਫ਼ਿਰ ਨਹੀਂ ਜਾ ਸਕੇਗਾ । ਇਹ ਕਈ ਜੱਥੇ ਹੋਰ ਤਿਆਰ ਕਰੇਗਾ । ਮੁਸਾਫਿਰ ਇਸ ਲਈ ਤਿਆਰ ਨਹੀਂ ਸੀ ਪਰ ਜਥੇਦਾਰ ਦਾ ਹੁਕਮ ਤਾਂ ਮੰਨਣਾ ਹੀ ਪੈਂਦਾ ਸੀ । ਇਸ ਤੋਂ ਪਿਛੋਂ ਮੁਸਾਫ਼ਿਰ ਨੇ ਪੰਜਾਬ ਭਰ ਵਿਚ ਦੀਵਾਨਾਂ ਤੇ ਕਵਿਤਾਵਾਂ ਪੜ੍ਹੀਆਂ ਤੇ ਕਈ ਜੱਥੇ ਤਿਆਰ ਕੀਤੇ । ਸਿੱਖ ਲੀਡਰਾਂ ਤੇ ਜਿਹੜਾ ਪਹਿਲਾ ਸਾਜ਼ਿਸ਼ ਕੇਸ ਚਲਿਆ ਉਸ ਵਿਚ ਕੋਈ 63 ਥਾਵਾਂ ਤੇ ਮੁਸਾਫ਼ਿਰ ਦਾ ਜ਼ਿਕਰ ਆਉਂਦਾ ਹੈ । ਕਈਆਂ ਲੀਡਰਾਂ ਤੇ ਇਲਜ਼ਾਮ ਇਹ ਲਗਾ ਕਿ ਮੁਸਾਫ਼ਿਰ ਨੇ ਜਦੋਂ ਜਲਸੇ ਵਿਚ ਕਵਿਤਾ ਪੜ੍ਹੀ ਜਾਂ ਤਕਰੀਰ ਕੀਤੀ ਤਾਂ ਇਹ ਜਲਸੇ ਵਿਚ ਮੌਜੂਦ ਸਨ ।

ਇਕ ਵਾਰੀ ਗੁਰੂ ਕੇ ਬਾਗ ਦੇ ਮੋਰਚੇ ਵੇਲੇ ਪੰਡਤ ਮਦਨ ਮੋਹਨ ਮਾਲਵੀਆ ਨੇ ਅੰਮ੍ਰਿਤਸਰ ਤਕਰੀਰ ਕੀਤੀ ਜਿਥੇ ਮੁਸਾਫ਼ਿਰ ਨੇ ਆਪਣੀ ਕਵਿਤਾ ਪੜ੍ਹੀ । ਮਾਲਵੀਆ ਜੀ ਨੇ ਅਕਾਲੀ ਲੀਡਰਾਂ ਨੂੰ ਕਿਹਾ ਕਿ ਮੁਸਾਫ਼ਿਰ ਨੂੰ ਹੋਣ ਵਾਲੇ ਗਯਾ ਕਾਂਗਰਸ ਦੇ ਇਜਲਾਸ ਤੇ ਭੇਜਣਾ । ਮੁਸਾਫ਼ਿਰ ਮਾਸਟਰ ਤਾਰਾ ਸਿੰਘ ਜੀ ਨਾਲ ਉੱਥੇ ਗਏ । ਲੋਕਲ ਸਿੱਖਾਂ ਨੇ ਗੁਰਦੁਆਰੇ ਵਿਚ ਇਕ ਦੀਵਾਨ ਰਖਿਆ ਤੇ ਕਈ ਕਾਂਗ੍ਰਸੀ ਲੀਡਰਾਂ ਨੂੰ ਉਥੇ ਬੁਲਵਾਇਆ । ਮੁਸਾਫ਼ਿਰ ਨੇ ਉਥੇ ਕਵਿਤਾ ਸੁਣਾਈ, ਜਦੋਂ ਮੁਸਾਫ਼ਿਰ ਕਵਿਤਾ ਪੜ੍ਹ ਰਿਹਾ ਸੀ ਤਾਂ ਸਰੋਜਨੀ ਨਾਈਡੋ ਸਟੇਜ ਤੇ ਬੈਠੀ ਹੋਈ ਮਾਸਟਰ ਤਾਰਾ ਸਿੰਘ ਨੂੰ ਕੰਨ ਵਿਚ ਕੁਝ ਕਹਿ ਰਹੀ ਸੀ । ਮਾਸਟਰ ਜੀ ਨੇ ਪਿੱਛੋਂ ਦਸਿਆ ਕਿ ਸਰੋਜਨੀ ਇਹ ਕਹਿ ਰਹੀ ਸੀ ਕਿ ਭਾਵੇਂ ਪੰਜਾਬੀ ਜ਼ਬਾਨ ਮੈਂ ਪੂਰੀ ਤਰ੍ਹਾਂ ਨਹੀਂ ਸਮਝਦੀ ਪਰ ਮੇਰੇ ਤੇ ਅਸਰ ਇਹ ਹੋਇਆ ਕਿ ਕਿਧਰੇ ਅੱਗ ਲੱਗੀ ਹੋਈ ਹੈ ਤੇ ਮੁਸਾਫ਼ਿਰ ਲੋਕਾਂ ਨੂੰ ਭੜਕਾ ਰਿਹਾ ਹੈ ਕਿ ਬੁਝਾਓ, ਬੁਝਾਓ । ਇਹ ਟਿੱਪਣੀ ਯਕੀਨਨ ਮੁਨਾਸਬ ਤੇ ਢੁੱਕਵੀਂ ਸੀ । ਮੁਸਾਫ਼ਿਰ ਉਹਨਾਂ ਦਿਨਾਂ ਵਿਚ ਆਪਣੀਆਂ ਕਵਿਤਾਵਾਂ ਤੇ ਤਕਰੀਰਾਂ ਵਿਚ ਅੱਗ ਹੀ ਵਰਸਾ ਕੇ ਲੋਕਾਂ ਨੂੰ ਸੰਘਰਸ਼ ਲਈ ਤਿਆਰ ਕਰਦਾ ਸੀ । ਕਵਿਤਾ ਇਸ ਤਰ੍ਹਾਂ ਸੀ :—

"ਓ ਸੱਯਾਦ ਬੁਲਬੁਲ ਨੂੰ ਪਕੜ ਭਾਵੇਂ
ਹੋਰ ਵੱਧ ਕੇ ਭਾਵੇਂ ਸ਼ਿਕਾਰ ਕਰ ਲੈ

---

*ਮੁੱਖ ਬੰਦ, ਮੁਸਾਫ਼ਿਰੀਆਂ

ਤਾਕਤ ਆਪਣੀ ਵਰਤ ਕੇ ਅੰਤ ਤੋੜੀ
ਜ਼ੁਲਮ ਵੱਧ ਕੇ ਭਲੀ ਪ੍ਰਕਾਰ ਕਰ ਲੈ
ਛਾਤੀ ਮਾਰ ਗੋਲੀ, ਖ਼ੂਨੀ ਖੇਡ ਹੋਲੀ
ਇਸ ਤੋਂ ਵੱਧ ਜੋ ਹੋਈ ਦਰਕਾਰ ਕਰ ਲੈ
ਕਰ ਕੇ ਇਤਨਾ ਫੇਰ ਪ੍ਰਤੱਖ ਵੇਖੀਂ
ਤੇਰੀ ਮਾਰ ਕੋਲੋਂ ਕਿਸੇ ਦੱਬਣਾ ਨਹੀਂ
ਸਾਡੇ ਬਾਗ ਵਿਚ ਫੇਰ ਬਹਾਰ ਆਸੀ
ਕਦੇ ਗੀਤ ਆਜ਼ਾਦੀ ਦਾ ਛੱਡਣਾ ਨਹੀਂ ।"

ਸਾਈਮਨ ਕਮਿਸ਼ਨ ਤੇ ਟੋਡੀ ਹਾਮੀਆਂ ਨੂੰ ਮੁਖਾਤਬ ਕਰ ਕੇ ਆਪ ਨੇ ਕਿਹਾ :—

ਕਰੋ ਅਰਜ਼ੀਆਂ ਗੋਡਿਆਂ ਭਾਰ ਹੋ ਕੇ
ਨਹੀਂ ਜੇ ਮੰਨਣਾ ਤੁਸਾਂ ਦਾ ਕਿਸੇ ਕਹਿਣਾ
ਜੋ ਅਮਰੀਕਾ ਦੀ ਕੁੜੀ ਨੇ ਲਿਖ ਦਿੱਤਾ
ਉਸ ਤੇ ਲੰਡਨ ਦੇ ਨਢਿਆਂ ਮਸਤ ਰਹਿਣਾ ।

ਅਮਰੀਕਾ ਦੀ ਕੁੜੀ ਤੋਂ ਮਤਲਬ ਮਿਸ ਮਿਉਸੀ ਜਿਸ ਹਿੰਦੁਸਤਾਨ ਦੇ ਖ਼ਿਲਾਫ਼ 'ਮਦਰ ਇੰਡੀਆ' ਕਿਤਾਬ ਲਿਖੀ ਸੀ । ਅੱਗੇ ਜਾ ਕੇ ਆਪ ਨੇ ਲਿਖਿਆ :—

ਕਾਹਨੂੰ ਆਣ ਦੀਆਂ ਖੇਚਲਾਂ ਕੀਤੀਆਂ ਨੇ
ਮਿਸ ਮਿਉ ਦੀ ਪੋਥੀ ਫਰੋਲ ਲੈਂਦੇ
ਕੋਈ ਗੱਲ ਜੋ ਨਾਲ ਵਧਾਉਣੀ ਸੀ
ਵਰਚਨ ਲੈਂਡ ਦੇ ਦਫ਼ਤਰੋਂ ਟੋਲ ਲੈਂਦੇ

ਵਰਚਨ ਲੈਂਡ ਉਸ ਵੇਲੇ ਸੈਕਰੇਟਰੀ ਆਫ਼ ਸਟੇਟ ਫਾਰ ਇੰਡੀਆ ਸੀ ।

ਉਤਲੀ ਕਵਿਤਾ ਸਾਈਮਨ ਕਮਿਸ਼ਨ ਦੇ ਲਾਹੌਰ ਆਣ ਤੇ ਰੇਲਵੇ ਸਟੇਸ਼ਨ ਦੇ ਉੱਤੇ ਜੁੜੇ ਇਕੱਠ ਵਿਚ ਲਾਲਾ ਲਾਜਪਤ ਰਾਏ ਦੀ ਫ਼ਰਮਾਇਸ਼ ਤੇ ਸੁਣਾਈ ਗਈ । ਇਸੇ ਇਕੱਠ ਵਿਚ ਲਾਲਾ ਜੀ ਤੇ ਸਕਾਟ ਦੀਆਂ ਲਾਠੀਆਂ ਵਰਸੀਆਂ ਸਨ ਜਿਨ੍ਹਾਂ ਕਾਰਨ ਅਖ਼ੀਰ ਲਾਲਾ ਜੀ ਸਦੀਵੀ ਵਿਛੋੜਾ ਦੇ ਗਏ ।

ਮੁਸਾਫ਼ਿਰ ਜੀ ਬਹੁਤ ਦੇਰ ਬਾਹਰ ਨਾ ਰਹਿ ਸਕੇ ਕਿਉਂਕਿ ਆਪ ਅਕਾਲੀ ਦਲ ਤੇ ਸ਼੍ਰੋਮਣੀ ਕਮੇਟੀ ਦੇ ਮੈਂਬਰ ਲਏ ਗਏ ਸਨ ਤੇ ਇਹ ਦੋਵੇਂ ਜਮਾਤਾਂ ਗ਼ੈਰ ਕਾਨੂੰਨੀ ਮਿਥੀਆਂ ਗਈਆਂ ਸਨ । ਇਸ ਲਈ ਆਪ ਜਲਦੀ ਗ੍ਰਿਫ਼ਤਾਰ ਕਰ ਲਏ ਗਏ । ਆਪ ਆਪਣੇ ਮਿੱਤਰ ਤੇ ਪ੍ਰਸਿੱਧ ਦੇਸ਼ ਭਗਤ ਅਮਰ ਸ਼ਹੀਦ ਸ: ਦਰਸ਼ਨ ਸਿੰਘ ਫੇਰੂਮਾਨ ਦੇ ਨਾਲ ਹੀ ਗ੍ਰਿਫ਼ਤਾਰ ਹੋਏ ਤੇ ਦੋਹਾਂ ਨੂੰ ਸਾਂਝੀ ਹੱਥਕੜੀ ਲਾ ਕੇ ਜੇਲ੍ਹ ਲਿਜਾਇਆ ਗਿਆ ।

ਉਹਨਾਂ ਦਿਨਾਂ ਵਿਚ ਹੀ ਆਪ ਨੇ ਧਾਰਮਕ, ਸਿੱਖ ਇਤਿਹਾਸ ਤੇ ਲਹਿਰ ਸਬੰਧੀ ਜੋਸ਼ੀਲੀਆਂ ਕਵਿਤਾਵਾਂ ਲਿਖੀਆਂ । ਦਸਮ ਪਾਤਸ਼ਾਹ ਦੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਬਾਰੇ ਜਦੋਂ ਮਾਤਾ ਸੁੰਦਰੀ ਨੇ ਪੁੱਛਿਆ ਤਾਂ ਆਪ ਵਲੋਂ ਦਿਤੇ ਜਵਾਬ ਨੂੰ ਇਸ ਤਰ੍ਹਾਂ ਲਿਖਿਆ :—

*ਦੱਸੀਂ ਪੁਰੀ, ਅਨੰਦ ਦੇ ਵਾਸੀਆਂ ਵੇ, ਆਪਣਾ ਸਾਥ ਸਾਰਾ ਕਿੱਥੇ ਛੋੜ ਆਇਓਂ ।
ਜੁੜਿਆ ਲੜੀ ਦੇ ਵਾਂਗ ਪਰਵਾਰ ਸੀਗਾ, ਮੋਤੀ ਹਾਰ 'ਚੋਂ ਤੋੜ ਵਿਛੋੜ ਆਇਓਂ ।
ਸੋਹਣੇ ਬਾਗ ਪਰਵਾਰ ਦੇ ਖੇਤ ਵਿਚੋਂ, ਫੁੱਲ ਮਹਿਕਦੇ ਕਿੱਥੇ, ਤੋੜ ਆਇਉਂ ।
ਕਿੱਥੇ ਮਾਤ ਪਿਆਰੀ ਕਿੱਥੇ ਲਾਲ ਚਾਰੇ, ਕਿੱਥੇ ਬਾਜ਼ ਘੋੜਾ ਵਾਂਗਾ ਮੋੜ ਆਇਉਂ ।
ਦਰਸ਼ਨ ਪਤੀ ਦਾ ਪਾਇਕੇ ਮਾਤ ਸੁੰਦਰੀ, ਕਹਿੰਦੀ ਛੱਡਿਆ ਕਿੱਥੇ ਦੁਲਾਰਿਆਂ ਨੂੰ ।
ਮੇਰੇ ਬੇਟਿਆਂ ਜਿਗਰ ਦੇ ਟੋਟਿਆਂ ਨੂੰ, ਮੇਰੀ ਅੱਖ ਦੇ ਚਮਕਦੇ ਤਾਰਿਆਂ ਨੂੰ ।
ਚਾਰੇ ਲਾਲ ਤੇਰੇ ਹੱਥੀਂ ਬੰਨ੍ਹ ਸਿਹਰੇ, ਲਾੜ੍ਹੀ ਮੌਤ ਦੇ ਨਾਲ ਪਰਨਾ ਆਇਆ ।
ਸੀਗਾ ਕੌਣ ਤੇਰਾ ਅਤੇ ਕੌਣ ਮੇਰਾ, ਜਿਸ ਦੀ ਚੀਜ਼ ਉਸ ਪਾਸ ਪਹੁੰਚਾ ਆਇਆ ।
ਜਿਧਰ ਨਜ਼ਰ ਮਾਰਾਂ ਸੱਭੋਂ ਹੈਣ ਆਪਣੇ, ਮੇਰ ਤੇਰ ਦਾ ਭੇਦ ਮਿਟਾ ਆਇਆ ।
ਉਹ ਤਾਂ ਕਰਜ਼ ਕਰਤਾਰ ਦਾ ਸਿਰ ਸੀਗਾ, ਭਾਗਾਂ ਵਾਲੀਏ ਅੱਜ ਮੁਕਾ ਆਇਆ ।
ਹੋਇਆ ਕੀ ਜੇ ਧਰਮ ਦੀ ਆਨ ਬਦਲੇ, ਚਾਰੇ ਲਾਲ ਆਪਣੇ ਅਸੀਂ ਵਾਰ ਬੈਠੇ ।
ਸਾਂਈਂ ਵਾਲੀਏ ! ਮਾਰ ਕੇ ਨਜ਼ਰ ਤਕ ਲੈ, ਤੇਰੀ ਗੋਦ ਵਿਚ ਕਈ ਹਜ਼ਾਰ ਬੈਠੇ ।

ਅਕਾਲੀ ਲਹਿਰ ਦੇ ਦਿਨਾਂ ਵਿਚ ਹੀ ਲਿਖਿਆ :

ਸੀਸ ਫੀਸ ਹੈ, ਜੋ ਕਰੇ ਸੌਦਾ, ਇਥੇ ਕੰਮ ਨਹੀਂ ਤੀਹਾਂ ਚਾਲ੍ਹੀਆਂ ਦਾ ।
ਜੋ ਅਕਾਲੀਆਂ ਓਟ ਅਕਾਲ ਦੀ ਏ ਰਾਖਾ ਆਪ ਅਕਾਲ ਅਕਾਲੀਆਂ ਦਾ ।

ਅਕਾਲੀ ਲਹਿਰ ਭਾਵੇਂ ਗੁਰਦੁਆਰਾ ਸੁਧਾਰ ਲਹਿਰ ਸੀ ਪਰ ਲੜਾਈ ਤਾਂ ਅੰਗ੍ਰੇਜ਼ ਨਾਲ ਹੀ ਸੀ ਤੇ ਇਸ ਲਈ ਦੇਸ਼ ਦੇ ਕਾਂਗਰਸੀ ਲੀਡਰਾਂ ਮਹਾਤਮਾ ਗਾਂਧੀ ਪੰਡਤ ਮਦਨ ਮੋਹਨ ਮਾਲਵੀਆ ਤੇ ਹੋਰਨਾਂ ਨੂੰ ਇਸ ਲਹਿਰ ਨਾਲ ਹਮਦਰਦੀ ਸੀ । ਜੋ ਸ਼ਾਂਤਮਈ ਢੰਗ ਅਕਾਲੀਆਂ ਨੇ ਅਪਣਾਇਆ, ਉਹੋ ਹੀ ਗਾਂਧੀ ਜੀ ਦਾ ਅਹਿੰਸਾ ਦਾ ਸਿਧਾਂਤ ਸੀ । ਇਸੇ ਲਈ ਉਹਨਾਂ ਨੇ ਲਿਖਿਆ ਸੀ ਕਿ ਦੇਸ਼ ਛੇਤੀ ਅੰਗ੍ਰੇਜ਼ ਤੋਂ ਆਜ਼ਾਦ ਹੋਣਾ ਚਾਹੁੰਦਾ ਹੈ ਤਾਂ ਜੋ ਸ਼ਾਂਤਮਈ ਅਕਾਲੀਆਂ ਨੇ ਇਸ ਲਹਿਰ ਵਿਚ ਵਿਖਾਈ ਹੈ, ਉਸ ਨੂੰ ਅਪਣਾ ਲਓ । ਸੋ ਅਕਾਲੀ ਲਹਿਰ ਇਕ ਤਰ੍ਹਾਂ ਨਾਲ ਸੁਤੰਤਰਤਾ ਸੰਗਰਾਮ ਦਾ ਹਿੱਸਾ ਬਣ ਗਈ ਤੇ ਇਥੋਂ ਹੀ ਅਕਾਲੀ ਲੀਡਰ ਕਾਂਗਰਸ ਦੀ ਤਹਿਰੀਕ ਵਿਚ ਸ਼ਾਮਲ ਹੋ ਗਏ । ਕਈ ਸਿਆਸੀ ਧੜੇ ਅੱਡ ਅੱਡ ਜ਼ਰੂਰ ਸਨ ਪਰ ਅਕਾਲੀ ਪਾਰਟੀ, ਸੋਸ਼ਲਿਸਟ ਪਾਰਟੀ, ਕਿਰਤੀ ਕਿਸਾਨ ਗਰੁੱਪ, ਕਮਿਊਨਿਸਟ ਪਾਰਟੀ, ਇਹ ਸਭ ਕਾਂਗਰਸ ਦੇ ਹੀ ਅੰਗ ਸਨ । ਇਥੋਂ ਹੀ ਮੁਸਾਫ਼ਿਰ ਜੀ ਆਜ਼ਾਦੀ ਲਹਿਰ ਬਾਰੇ ਕਵਿਤਾਵਾਂ ਲਿਖਣ ਲਗ ਪਏ । ਜਲ੍ਹਿਆਂ ਵਾਲੇ ਬਾਗ਼ ਦੇ ਸਾਕੇ ਬਾਰੇ ਆਪ ਨੇ ਲਿਖਿਆ :—

ਤਾੜ ਤਾੜ ਗੋਲੀ ਚਲੀ ਵਾਂਗ ਹੋਲੀ
ਹੋਇਆ ਖ਼ੂਨ ਦਾ ਹੜ੍ਹ ਰਵਾਨ ਇਥੇ
ਹੱਡੀ ਕਲਮ ਤੇ ਜੁੱਸਾ ਦਵਾਤ ਬਣਿਆ

---

*ਕਵਿਤਾ ਅਨੰਦਪੁਰੀ ਪੇਜ 8, ਅਭਿਨੰਦਨ ਗਰੰਥ।

ਲਿਖਿਆ ਖ਼ੂਨ ਸੰਗ ਬੈਠ ਪੈਮਾਨ ਏਥੇ
ਗਾਂਧੀ ਏਕਤਾ ਦਾ ਪਰਚਾ ਪਾਣ ਵਾਲਾ
ਰਾਹੀਂ ਡਾਇਰ ਹੋਇਆ ਇਮਤਿਹਾਨ ਏਥੇ
ਉਹ ਤਾਂ ਪਾਸ ਹੋਏ ਪਿਛੋਂ ਸਬਕ ਭੁੱਲਿਆ
ਰਲਿਆ ਖ਼ੂਨ ਹਿੰਦੂ ਮੁਸਲਮਾਨ ਏਥੇ ।

ਮੁਸਾਫ਼ਿਰ ਜੀ ਜਲ੍ਹਿਆਂ ਵਾਲਾ ਬਾਗ਼ ਦੀ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਆਪਣੇ ਅੰਤਮ ਸੁਆਸਾਂ ਤਕ ਰਹੇ । ਜਲ੍ਹਿਆਂ ਵਾਲਾ ਬਾਗ਼ ਟਰੱਸਟ ਦੇ ਪ੍ਰਧਾਨ ਪੰਡਤ ਜਵਾਹਿਰ ਲਾਲ ਨਹਿਰੂ ਸਨ । ਬਾਗ਼ ਵਿਚ ਸ਼ਹੀਦਾਂ ਦੀ ਯਾਦਗਾਰ ਵਜੋਂ ਕਾਇਮ ਕੀਤੀ ਗਈ ਆਜ਼ਾਦੀ ਦੀ ਜੋਤੀ ਮੁਸਾਫ਼ਿਰ ਜੀ ਦੀ ਹਿੰਮਤ ਨਾਲ ਹੀ ਉਸਾਰੀ ਗਈ ਜਿਸ ਦਾ ਉਦਘਾਟਨ 13 ਅਪ੍ਰੈਲ 1961 ਨੂੰ ਬਾਬੂ ਰਾਜਿੰਦਰਾ ਪ੍ਰਸ਼ਾਦ ਰਾਸ਼ਟਰਪਤੀ ਤੇ ਪ੍ਰਧਾਨ ਮੰਤਰੀ ਪੰਡਤ ਨਹਿਰੂ ਦੇ ਕਰ ਕਮਲਾਂ ਨਾਲ ਹੋਇਆ । ਜਲ੍ਹਿਆਂ ਵਾਲਾ ਬਾਗ਼ ਕਾਂਡ ਦਾ ਸਾਹਿਤ ਤੇ ਕੀ ਪ੍ਰਭਾਵ ਪਿਆ ਉਸ ਬਾਰੇ ਮੁਸਾਫਿਰ ਨੇ ਇਸ ਤਰ੍ਹਾਂ ਲਿਖਿਆ :—

"ਜਲ੍ਹਿਆਂ ਵਾਲਾ ਬਾਗ ਹੱਤਿਆ ਕਾਂਡ ਜਿਥੋਂ ਤਕ ਇਸ ਦੇ ਰਾਜਸੀ ਸਿੱਟਿਆਂ ਦਾ ਸਬੰਧ ਹੈ, ਨਿਰਸੰਦੇਹ ਇਕ ਵੱਡੇ ਭੁਚਾਲ ਵਾਂਗ ਸੀ । ਇਹ ਸਾਕਾ ਪੰਜਾਬ ਦੇ ਕੱਟੜ ਹਠਧਰਮੀ ਲੈਫਟੀਨੈਂਟ ਗਵਰਨਰ, ਸਰ ਮਾਈਕਲ ਉਡਵਾਇਰ ਅਤੇ ਹੂੜ੍ਹਮਤੀ ਫ਼ੌਜੀ ਕਮਾਂਡਰ ਬ੍ਰੀਗੇਡੀਅਰ ਡਾਇਰ ਦੇ ਬਰਤਾਨਵੀ ਰਾਜ ਲਈ ਬੇਥਵੇ ਜੋਸ਼ ਦਾ ਸਿੱਟਾ ਸੀ । ਕਾਂਗਰਸ ਉੱਤੇ ਉਸ ਵੇਲੇ ਨਰਮ ਖਿਆਲ ਲੋਕਾਂ ਦੀ ਪ੍ਰਧਾਨਤਾ ਸੀ, ਪਰ ਇਸ ਨੂੰ ਭਾਰਤ ਆਜ਼ਾਦੀ ਲਈ ਲੜਨ ਵਾਲੀ ਇਕ ਲੋਕ ਜਥੇਬੰਦੀ ਬਣਾਉਣ ਵਿਚ ਇਹ ਸਾਕਾ ਸਭ ਤੋਂ ਵੱਡਾ ਸਾਧਨ ਬਣਿਆ । ਇਸ ਸਾਕੇ ਵਿਚੋਂ ਹੀ ਮਹਾਤਮਾ ਗਾਂਧੀ ਵਰਗਾ ਦ੍ਰਿੜ੍ਹ ਨੇਤਾ ਉਭਰ ਕੇ ਸਾਹਮਣੇ ਆਇਆ ।

ਇਹ ਇਤਿਹਾਸ ਦਾ ਇਕ ਅਵੱਸ਼ ਮਹਾਨ ਅਤੇ ਅਕਥ ਸਾਕਾ ਬਣਿਆ ਰਹੇਗਾ । ਇਤਿਹਾਸ ਵਾਸਤਵ ਵਿਚ ਘਟਨਾਵਾਂ ਦੀ ਇਕ ਡੋਰ ਹੁੰਦੀ ਹੈ ਅਤੇ ਇਸ ਸਾਕੇ ਨਾਲ ਆਜ਼ਾਦੀ ਦੇ ਸੰਗਰਾਮ ਦੀ ਵਾਗਡੋਰ ਮਹਾਤਮਾ ਗਾਂਧੀ ਦੇ ਹੱਥਾਂ ਵਿਚ ਚਲੀ ਗਈ ਜਿਨ੍ਹਾਂ ਦਾ ਰਾਜਨੀਤੀ ਵਿਚ ਅਹਿੰਸਾ ਅਤੇ ਇਖ਼ਲਾਕੀ ਕਦਰਾਂ ਲਈ ਦ੍ਰਿੜ੍ਹ ਵਿਸ਼ਵਾਸ਼ ਸੀ ।

ਜਲ੍ਹਿਆਂ ਵਾਲਾ ਬਾਗ ਨੇ ਰਾਜਸੀ ਪੱਖ ਤੋਂ ਦੇਸ਼ ਭਰ ਵਿਚ ਰੋਹ ਪੈਦਾ ਕੀਤਾ, ਪਰ ਇਸੇ ਤਰ੍ਹਾਂ ਦੇ ਹੋਰ ਰਾਜਨੀਤਿਕ ਸਾਕਿਆਂ ਤੋਂ ਵਿਪਰੀਤ ਸਾਹਿਤ ਵਿਚ ਇਸ ਨੇ ਬਹੁਤ ਘੱਟ ਕ੍ਰਿਆਤਮਕ ਉਤੇਜਨਾ ਪੈਦਾ ਕੀਤੀ । ਨਾਮਿਲਵਰਤਣ ਲਹਿਰ, ਭਗਤ ਸਿੰਘ ਦੀ ਸ਼ਹੀਦੀ, "ਭਾਰਤ ਛੱਡ ਜਾਓ" ਅਤੇ ਦੇਸ਼ ਦੀ ਵੰਡ ਦੀਆਂ ਘਟਨਾਵਾਂ ਬਾਰੇ ਬਹੁਤ ਸਾਰਾ ਸਾਹਿਤ ਸਾਨੂੰ ਮਿਲ ਜਾਂਦਾ ਹੈ ।

ਮਹਾਤਮਾ ਗਾਂਧੀ ਜੀ ਬਾਰੇ ਉਹਨਾਂ ਦੀਆਂ ਜੀਵਨੀਆਂ ਅਤੇ ਰਾਜਸੀ ਕਰਨੀਆਂ ਤੇ ਮੁੱਲਅੰਕਣ ਨਾਲ ਸੰਬੰਧਤ ਕਈ ਕਿਤਾਬਾਂ ਤੋਂ ਬਿਨਾਂ ਅੰਗਰੇਜ਼ੀ ਅਤੇ ਹੋਰ ਭਾਸ਼ਾਵਾਂ ਵਿਚ ਬਹੁਤ ਸਾਰਾ ਸਾਹਿਤ ਅਜੇਹਾ ਹੈ ਜਿਸ ਵਿਚ ਗਾਂਧੀ ਜੀ ਨੂੰ ਕਿੱਸਾ ਅਤੇ ਕਹਾਣੀ

ਦਾ ਵਿਸ਼ਾ ਬਣਾਇਆ ਗਿਆ ਹੈ।

ਪਰ ਜਿਸ ਨੂੰ ਸਾਹਿਤ ਆਖਿਆ ਜਾ ਸਕੇ ਉਹ ਜਲ੍ਹਿਆਂ ਵਾਲਾ ਬਾਗ ਦੇ ਸਾਕੇ ਬਾਰੇ ਬਹੁਤ ਘੱਟ ਪੈਦਾ ਹੋਇਆ। 1914 ਵਿਚ ਉਠੀ ਗ਼ਦਰ ਲਹਿਰ ਨੇ ਜਿਸ ਦੇ ਨੇਤਾ ਵਿਦੇਸ਼ਾਂ ਵਿਚ ਗਏ ਕੁਝ ਪੰਜਾਬੀ ਸਨ, ਕੁਝ ਸਿੱਧ ਪਧਰੀਆਂ ਰਚਨਾਵਾਂ ਸਾਨੂੰ ਦਿੱਤੀਆਂ। ਪਰ ਇਹ ਗੱਲ ਜਲ੍ਹਿਆਂ ਵਾਲੇ ਬਾਗ ਦੇ ਸਾਕੇ ਬਾਰੇ ਨਹੀਂ ਆਖੀ ਜਾ ਸਕਦੀ। ਇਸ ਚੁੱਪ ਦਾ ਇਕੋ ਇਕ ਕਾਰਨ ਇਹੋ ਮਲੂਮ ਹੁੰਦਾ ਹੈ ਕਿ ਪੰਜਾਬ ਵਿਚ, ਜਿਥੇ ਕਿ ਇਹ ਸਾਕਾ ਹੋਇਆ, ਇਸ ਨੇ ਸਾਧਾਰਨ ਕਵਿਤਾ ਅਤੇ ਵਾਰਾਂ ਆਦਿ ਲੋਕ ਕਾਵਿ ਦੇ ਰੂਪ ਵਿਚ ਭਾਵੇਂ ਕੁਝ ਰਚਨਾਵਾਂ ਕਰਨ ਲਈ ਲੋਕਾਂ ਨੂੰ ਪਰੇਰਿਆ, ਪਰ ਦੇਸ਼ ਭਰ ਵਿਚ ਇਹ ਸਾਹਿਤਕ ਪਰਵਿਰਤੀ ਨੂੰ ਟੁੰਬਣ ਦਾ ਕੋਈ ਕਾਰਨ ਨਾ ਬਣ ਸਕਿਆ।

ਪੰਜਾਬ ਦੇ ਇਸ ਸਾਕੇ ਤੋਂ ਕੁਝ ਦਹਾਕੇ ਪਹਿਲਾਂ ਇਕ ਭਾਂਤ ਦੀ ਸਾਹਿਤ ਅਤੇ ਭਾਸ਼ਾਈ ਵੰਡੀ ਪੈ ਗਈ ਹੋਈ ਸੀ। ਸਿੱਖ ਪੰਜਾਬੀ ਵਿਚ ਲਿਖਦੇ ਸਨ। ਸਿੱਖਾਂ ਦੀ ਘੱਟ ਗਿਣਤੀ, ਉਨ੍ਹਾਂ ਵਿਚ ਵਿਦਿਆ ਦੀ ਘਾਟ ਅਤੇ ਉਨ੍ਹਾਂ ਦੇ ਸਾਹਿਤਕ ਅਤੇ ਸਾਂਸਕ੍ਰਿਤਕ ਪਿਛੋਕੜ ਦੀ ਦ੍ਰਿਸ਼ਟੀ ਤੋਂ ਸਿੱਖਾਂ ਦੀ ਸਾਹਿਤਕ ਰਚਨਾ ਮਾਤਰਾ ਵਿਚ ਥੋੜ੍ਹੀ ਹੁੰਦੀ ਸੀ, ਇਸ ਦਾ ਪੱਧਰ ਵੀ ਕੋਈ ਉਚੇਰਾ ਨਹੀਂ ਸੀ ਹੁੰਦਾ। ਹਿੰਦੂ ਤੇ ਮੁਸਲਮਾਨ ਆਮ ਤੌਰ ਤੇ ਉਰਦੂ ਵਿਚ ਲਿਖਿਆ ਕਰਦੇ ਸਨ। ਮੁਸਲਮਾਨਾਂ ਦੇ ਸਾਹਿਤ ਦਾ ਮੂਲ ਸਰੋਤ ਅਤੇ ਭਾਵਨਾਤਮਕ ਪਕੜ ਕਿਸੇ ਹੋਰ ਥਾਂ ਸੀ। ਇਹੋ ਹਾਲ ਕਹਾਣੀਆਂ ਅਤੇ ਨਾਵਲ ਲਿਖਣ ਵਾਲਿਆਂ ਦਾ ਸੀ।

ਲੇਖਕਾਂ ਵਲੋਂ ਇਸ ਸਾਕੇ ਬਾਰੇ ਚੁੱਪ ਰਹਿਣ ਦਾ ਇਹ ਕਾਰਨ ਵੀ ਸੀ ਕਿ ਇਸ ਸਾਕੇ ਦੇ ਤੁਰੰਤ ਪਿਛੋਂ ਇਸ ਦੇ ਪ੍ਰਣਾਮ, ਨਾਮਿਲਵਰਤਣ, ਧੜਾ ਧੜ ਗ੍ਰਿਫ਼ਤਾਰੀਆਂ ਅਤੇ ਗਾਂਧੀ ਜੀ ਲੋਕਾਂ ਦੇ ਸਾਹਮਣੇ ਆ ਗਏ। ਲੋਕਾਂ ਦਾ ਧਿਆਨ ਇਨ੍ਹਾਂ ਨੇ ਖਿੱਚ ਲਿਆ ਤੇ ਜਲ੍ਹਿਆਂ ਵਾਲਾ ਬਾਗ ਇਕ ਪਵਿੱਤਰ ਯਾਦ ਹੀ ਰਹਿ ਗਿਆ। ਇਕ ਤਰ੍ਹਾਂ ਨਾਲ ਇਹ ਉਨ੍ਹਾਂ ਘਟਨਾਵਾਂ ਦੀ ਤਹਿ ਹੇਠ ਦੱਬ ਗਿਆ ਜਿਹੜੀਆਂ ਇਸ ਦਾ ਪ੍ਰਤੀਫਲ ਸਨ।

ਪਰ ਰਾਜਨੀਤਕ ਲਿਖਤਾਂ, ਯਾਦਾਂ ਅਤੇ ਸਮਕਾਲੀਨ ਇਤਿਹਾਸ ਦੇ ਰੂਪ ਵਿਚ ਸਾਨੂੰ ਕਾਫ਼ੀ ਰਚਨਾਵਾਂ ਮਿਲਦੀਆਂ ਹਨ ਜਿਨ੍ਹਾਂ ਵਿਚ ਜਲ੍ਹਿਆਂ ਵਾਲਾ ਬਾਗ ਦੇ ਸਾਕੇ ਨੂੰ ਭਾਰਤ ਦੇ ਸੁਤੰਤਰਤਾ ਇਤਿਹਾਸ ਦੇ ਇਕ ਨਵੇਂ ਮੋੜ ਨਾਲ ਯਾਦ ਕੀਤਾ ਗਿਆ ਹੈ। ਉਸ ਵੇਲੇ ਦੇ ਲੇਖਕਾਂ ਸਰ ਸੁਰਿੰਦਰ ਨਾਥ ਬੈਨਰਜੀ, ਮਿ: ਸ੍ਰੀ. ਐਫ. ਐਂਡਰਯੂਜ਼, ਮਿਸਿਜ਼ ਐਨੀ ਬੈਸੰਤ, ਸਰ ਵਿੰਟਸਨ ਚਰਚਲ, ਸਰ ਮਾਈਕਲ ਓਡਵਾਇਰ ਅਤੇ ਕੁਝ ਹੋਰ ਲੇਖਕਾਂ ਨੇ ਇਸ ਨੂੰ ਉਘਾੜਿਆ ਅਤੇ ਇਸ ਦੀ ਰਾਜਸੀ ਵਿਸ਼ੇਸ਼ਤਾਈਆਂ ਅਤੇ ਪ੍ਰਭਾਵਾਂ ਨੂੰ ਪ੍ਰਗਟ ਕੀਤਾ। ਬਹੁਤ ਸਾਰਿਆਂ ਨੇ ਇਸ ਸਾਕੇ ਦੇ ਮੁੱਖ ਨਾਇਕਾਂ ਦੇ ਵਿਅਕਤੀਤਵ ਉੱਤੇ ਰੋਸ਼ਨੀ ਪਾ ਕੇ, ਅਸਲ ਘਟਨਾ ਅਤੇ ਇਸ ਉੱਤੇ ਪ੍ਰਭਾਵ ਰਖਣ ਵਾਲੇ ਹੋਰ ਮਨੁਖੀ ਤਥਾਂ ਦਾ ਵਿਸਥਾਰ ਪੂਰਵਕ ਵਰਨਣ ਕਰ ਕੇ ਆਪਣੀਆਂ ਰਚਨਾਵਾਂ ਵਿਚ ਸਾਹਿਤਕ ਛੁਹਾਂ ਪੈਦਾ ਕਰਨ ਦੇ ਯਤਨ ਕੀਤੇ ਹਨ। ਪਰ ਇਹ

ਸਾਹਿਤਕ ਲੱਛਣ, ਆਪਣੇ ਆਪ ਵਿਚ ਚੰਗੇ ਹੁੰਦੇ ਹੋਏ ਵੀ ਕਦੇ ਕਦੌਂਕੀ ਅਚੇਤ ਰੂਪ ਵਿਚ ਹੀ ਆਏ ਪ੍ਰਤੀਤ ਹੁੰਦੇ ਹਨ । ਜਿਸ ਰੂਪ ਵਿਚ ਅਸੀਂ ਸਾਹਿਤ ਸ਼ਬਦ ਦੇ ਅਰਥ ਲੈਂਦੇ ਹਾਂ ਉਸ ਰੂਪ ਵਿਚ ਇਹ ਰਚਨਾਵਾਂ ਸਾਹਿਤਕ ਪੱਧਰ ਦਾ ਸਥਾਨ ਨਹੀਂ ਲੈ ਸਕਦੀਆਂ ।

ਜਲ੍ਹਿਆਂ ਵਾਲਾ ਬਾਗ ਬਾਰੇ ਉਸ ਵੇਲੇ ਜੋ ਕੁਝ ਲਿਖਿਆ ਗਿਆ ਉਹ ਇਸ ਵੇਲੇ ਅਖ਼ਬਾਰਾਂ ਦੀਆਂ ਜਿਲਦਾਂ ਅਤੇ ਟ੍ਰੈਕਟਾਂ ਆਦਿ ਵਿਚ ਦੱਬਿਆ ਪਿਆ ਹੈ । ਇਨ੍ਹਾਂ ਵਿਚੋਂ ਬਹੁਤੇ ਪੰਜਾਬੀ ਅਤੇ ਕੁਝ ਉਰਦੂ ਵਿਚ ਹਨ । ਜਲ੍ਹਿਆਂ ਵਾਲਾ ਬਾਗ ਦੇ ਸਾਕੇ ਪਿਛੋਂ ਅਖ਼ਬਾਰਾਂ ਉੱਤੇ ਵੀ ਕਾਫ਼ੀ ਸਮੇਂ ਲਈ ਸੈਂਸਰ ਲਗਿਆ ਰਿਹਾ ਸੋ ਇਹ ਵੀ ਇਕ ਮਜਬੂਰੀ ਸੀ ਜਿਹੜੀ ਕਿਸੇ ਕਵੀ ਜਾਂ ਨਾਵਲਕਾਰ ਵਲੋਂ ਆਪਣੀ ਸਾਹਿਤਕ ਪ੍ਰਤਿਭਾ ਰਾਹੀਂ ਜਲ੍ਹਿਆਂ ਵਾਲੇ ਬਾਗ ਨੂੰ ਮੁੜ ਉਜਾਗਰ ਕਰਨ ਵਿਚ ਰੋਕ ਬਣੀ ਰਹੀ ।

ਕਿਸੇ ਖੋਜੀ ਵਿਦਵਾਨ ਲਈ ਇਹ ਕੰਮ ਬੜਾ ਲਾਭਦਾਇਕ ਹੋ ਸਕਦਾ ਹੈ ਜੇਕਰ ਉਹ ਉਸ ਲੋਕ ਸਾਹਿਤ ਅਤੇ ਕਿਰਤਾਂ ਨੂੰ ਖੋਜੇ ਅਤੇ ਇਕੱਤਰ ਕਰੇ ਜਿਹੜੀਆਂ ਉਸ ਵੇਲੇ ਜਾਂ ਕੁਝ ਚਿਰ ਪਿਛੋਂ ਪੈਦਾ ਹੋਈਆਂ ।

ਮੈਨੂੰ ਯਾਦ ਹੈ ਕਿ ਸਰੋਜਨੀ ਨਾਈਡੋ ਨੇ ਇਸ ਸਾਕੇ ਤੇ ਉਸ ਵੇਲੇ ਇਕ ਭਾਵਗੁਧੀ ਕਵਿਤਾ ਲਿਖੀ । ਇਹ ਕਵਿਤਾ ਮੈਂ ਉਨ੍ਹਾਂ ਦੀ ਭੁੱਲੀ ਵਿਸਰੀ ਪੁਸਤਕ "ਕਾਲਪਨਿਕ ਬਗ਼ਾਵਤ" ਵਿਚੋਂ ਜਿਹੜੀ 1920 ਵਿਚ ਸਰਕਾਰ ਵਲੋਂ ਜ਼ਬਤ ਕਰ ਲਈ ਗਈ ਸੀ, ਪੂਰੀ ਦੀ ਪੂਰੀ ਇਥੇ ਪੇਸ਼ ਕਰਦਾ ਹਾਂ । ਇਹ ਕਵਿਤਾ ਦਿਲ ਨੂੰ ਹਲੂਣ ਦੇਣ ਵਾਲੇ ਬਿੰਬਾਂ ਨਾਲ ਭਰੀ ਪਈ ਹੈ ਅਤੇ ਇਸ ਵਿਚ ਕਵੀ, ਸਰੋਜਨੀ ਨਾਈਡੋ ਦਾ, ਜਿਸ ਨੂੰ ਉਸ ਦੇ ਦੇਸ਼ਵਾਸੀ ਪਿਆਰ ਨਾਲ ਹਿੰਦੁਸਤਾਨ ਦੀ ਬੁਲਬੁਲ ਕਹਿ ਕੇ ਪੁਕਾਰਦੇ ਸਨ, ਘਾਇਲ ਦਿਲ ਬੋਲ ਰਿਹਾ ਹੈ ।

## ਪੰਜਾਬ 1919

ਪਿਆਰ ਸਾਡਾ ਦੇਵੇਗਾ
ਤੈਨੂੰ ਸਹਾਰਾ ਕਦ ਤੀਕ
ਤੇਰੇ ਅਭਾਗੇ ਵੈਰੀ ਨੂੰ
ਕੀਕਣ ਸਕੂ ਬੁਝਾ
ਉਨ੍ਹਾਂ ਦਿਨਾਂ ਨੂੰ ਜੋ ਨੇ
ਤੈਨੂੰ ਦਰਦ ਦਿੰਦੇ
ਤੇ ਉਨ੍ਹਾਂ ਹੱਥਾਂ ਨੂੰ ਜੋ
ਕਰਦੇ ਨੇ ਵਾਰ
ਸਾਡੀ ਕਰੁਣਾ ਪ੍ਰਤੀ ਫਲ
ਕੀਕਣ ਦੇਏਗੀ
ਕੋੜੇ ਰੋਹ ਨਾਲ ਭਿੱਜੀਆਂ
ਵਾਰਸ ਸਜ਼ਾਵਾਂ ਨਾਲ

ਜੜਿਆ ਇਕ ਹੁਸਨ
ਸਾਡੀ ਉਦਾਸੀ ਬਣਨ ਦੇ ਤੂੰ
ਆਪਣੇ ਸੰਗ੍ਰਾਮਾਂ ਦਾ ਰਾਹ
ਤਾਂ ਜੋ ਹਾਕਮ ਸ਼ਕਤੀਆਂ ਦਾ
ਭੈ ਬਣੇ ਖੰਡਰਾਤ ਵਰਗਾ
ਸ਼ਕਤੀਆਂ ਜੋ
ਨੀਰ ਗ਼ੁੱਸੇ ਨਾਲ ਭਰੀਆਂ
ਕਰਦੀਆਂ ਨੇ ਕਰੂਣਾ
ਵੈਰੀ ਨੂੰ ਮਖ਼ੌਲ
ਤੇ ਸ਼ਕਤੀਆਂ ਜੋ
ਐ ਮਨੋਹਰ, ਰੁਲੀ ਹੋਈ,
ਬੇਵਫ਼ਾਈ ਦਾ ਸ਼ਿਕਾਰ
ਸੰਤਾਪ ਜੀਉਂਦੀ ਮਹਾਰਾਣੀ,
ਬਲੀਦਾਨੀ ਦਰੋਪਦੀ ਤੇਰੇ
ਤੇਜਸਵੀ ਕਲ੍ਹ ਨੂੰ ਕਰਦੀਆਂ
ਨੇ ਦਾਗ ਪਰ ਤੂੰ ਅਜੈ, ਅਭੈ
ਸਭ ਕੁਝ ਭੋਗਦੀ ਮਕਤੂਲ
ਤੇਰੇ ਲਹੂ ਦੀ ਪਾਵਨ ਨਦੀ
ਪੰਜ ਪਾਣੀਆਂ ਵਿਚ ਆਏ
ਮੁਕਤੀ ਦੇ ਸੈਲਾਬ ਨੂੰ ਹੋਰ
ਵੀ ਪੂਰਨ ਕਰੇਗੀ
ਜੋ ਮੁਕਤੀਆਂ ਦੇ ਦੀ ਦਬਾਨਾਂ
ਦਾ ਬਣੇਗਾ ਸੰਤਰੀ ।

ਅੰਗ੍ਰੇਜ਼ ਸਰਕਾਰ ਨੂੰ ਬਦਲਣ ਦੀ ਖ਼ਾਤਰ ਮੁਸਾਫ਼ਿਰ ਜੀ ਨੇ ਲਿਖਿਆ :—

ਉਠ ਨੌਜਵਾਨਾ ਜ਼ਮਾਨਾ ਬਦਲ ਦੇ
ਆਜ਼ਾਦੀ ਦੇ ਬਿਨ ਜੋ ਨਿਸ਼ਾਨਾ ਬਦਲ ਦੇ
ਸੁਲਾਂਦਾ ਜੋ ਤੈਨੂੰ ਗ਼ੁਲਾਮੀ ਦੀ ਨੀਂਦਰ
ਉਹ ਤਕੀਆ ਬਦਲ ਦੇ ਸਿਰਹਾਨਾਂ ਬਦਲ ਦੇ ।

—o—

ਕਈ ਹੁਨਾਲ ਸਿਆਲੇ ਬਦਲੇ
ਮੇਰੇ ਰਖਵਾਲੇ ਨਾ ਬਦਲੇ
ਮਾਰਨ ਦੇ ਅੰਦਾਜ਼ ਤਾਂ ਬਦਲੇ
ਜੀਵਨ ਦੇ ਪਰ ਰਾਜ਼ ਨਾ ਬਦਲੇ

ਮਨ ਮੇਰੇ ਦੀ ਆਸ਼ਾ ਇਹ ਹੈ
ਤਨ ਬਦਲੇ ਆਵਾਜ਼ ਨ ਬਦਲੇ ।

ਆਜ਼ਾਦੀ ਦੀ ਤੜੱਪ ਲਈ ਜਿਥੇ ਮੁਸਾਫ਼ਿਰ ਦੀਆਂ ਕਵਿਤਾਵਾਂ ਵਿਚ ਅੰਗਰੇਜ਼ ਵਿਰੁੱਧ ਗ਼ੁੱਸਾ, ਤੇ ਦੇਸ਼ਵਾਸੀਆਂ ਨੂੰ ਉਤਸ਼ਾਹ ਸੀ ਉਥੇ ਰੱਬ ਪਾਸ ਪ੍ਰਾਰਥਨਾ ਵੀ ਸੀ । ਮੁਸਾਫ਼ਿਰ ਆਜ਼ਾਦੀ ਹਾਸਲ ਕਰਨ ਲਈ ਕਿੰਨੇ ਤਰਲੇ ਲੈਂਦਾ ਹੈ ਤੇ ਉਸ ਦੇ ਬਦਲੇ ਵਿਚ ਆਪਣੀ ਜਾਨ ਤਕ ਪੇਸ਼ ਕਰਨ ਨੂੰ ਤਿਆਰ ਹੈ :—

ਮਾਲਕਾ ਸੰਸਾਰ ਤੇਰਾ ਸੁਰਗ ਨਾਲੋਂ ਘੱਟ ਨਹੀਂ
ਮੌਜਾਂ ਸਵਾਦਾਂ ਐਸ਼ ਦੀ ਇਹ ਖਾਣ ਬੇਸ਼ੱਕ ਖਸ ਲੈ
ਇਕ ਬਖਸ਼ ਦੇ ਸਿਰਫ਼ ਇਕ ਦੌਲਤ ਵਤਨ ਤੇ ਪਿਆਰ ਦੀ
ਫਿਰ ਬਿਸ਼ੱਕ ਮਰਜ਼ੀ ਤੇਰੀ ਜਿੰਦ ਜਾਨ ਬੇਸ਼ਕ ਖਸ ਲੈ ।

ਜਿਸ ਤਰ੍ਹਾਂ ਮੁਸਾਫ਼ਿਰ ਦੀਆਂ ਕਹਾਣੀਆਂ ਉਹਨਾਂ ਦੇ ਜੇਲ੍ਹ ਜੀਵਨ, ਸਿਆਸੀ ਸੰਘਰਸ਼ ਤੇ ਜ਼ਾਤੀ ਤਜਰਬਿਆਂ ਦੇ ਆਧਾਰ ਤੇ ਲਿਖੀਆਂ ਗਈਆਂ ਹਨ, ਇਸੇ ਤਰ੍ਹਾਂ ਮੁਸਾਫ਼ਿਰ ਦੀਆਂ ਕਵਿਤਾਵਾਂ ਦਾ ਵੀ ਉਨ੍ਹਾਂ ਦੇ ਜ਼ਾਤੀ ਹਾਦਸਿਆਂ ਨਾਲ ਗੂੜ੍ਹਾ ਸਬੰਧ ਹੈ ।

1946 ਵਿਚ ਵਿਧਾਨ ਘੜਨੀ ਅਸੈਂਬਲੀ ਦੇ ਮੈਂਬਰ ਬਣਨ ਤੋਂ ਪਿੱਛੋਂ ਮੁਸਾਫ਼ਿਰ ਜੀ ਤਕਰੀਬਨ ਅੰਤ ਸਮੇਂ ਤਕ ਪਾਰਲੀਮੈਂਟ ਦੇ ਮੈਂਬਰ ਰਹੇ । ਵਿਚ ਪੰਜਾਬ ਦੇ ਮੁੱਖ ਮੰਤਰੀ ਵੀ ਬਣੇ । ਭਾਵੇਂ ਸਵਰਗ ਸਿਧਾਰਨ ਪਿੱਛੋਂ ਉਨ੍ਹਾਂ ਦੇ ਬੈਂਕ ਵਿਚੋਂ ਕੋਈ ਪੈਸਾ ਨਹੀਂ ਨਿਕਲਿਆ । ਪਰ ਇਹ ਸਮਾਂ ਘੱਟੋ ਘੱਟ ਆਰਥਕ ਪੱਖੋਂ ਔਖਾ ਨਹੀਂ ਸੀ । 1946 ਤੋਂ ਪਹਿਲਾਂ ਦਾ ਤਕਰੀਬਨ ਸਾਰਾ ਸਮਾਂ ਉਨ੍ਹਾਂ ਦਾ ਔਕੜਾਂ ਭਰਪੂਰ ਸਮਾਂ ਸੀ । ਬਚਪਨ ਵਿਚ ਹੀ ਆਪ ਦੀ ਮਾਤਾ ਜੁਦਾਈ ਦੇ ਗਈ । ਜੇਲ੍ਹ ਵਿਚ ਸਨ ਤਾਂ ਇਕ ਲੜਕਾ ਤੇ ਪਿਤਾ ਚਲ ਵਸੇ । ਇਕ ਲੜਕੀ ਟੀ. ਬੀ. ਰੋਗ ਦਾ ਸ਼ਿਕਾਰ ਹੋ ਗਈ । ਤਕਰੀਬਨ ਤੇਰ੍ਹਾਂ ਚੌਦਾਂ ਵਾਰੀ ਗ੍ਰਿਫ਼ਤਾਰ ਹੋ ਕੇ ਜੇਲ੍ਹ ਗਏ ਤੇ ਘਰ ਹਮੇਸ਼ਾਂ ਹੀ ਗ਼ਰੀਬੀ ਦੀਆਂ ਔਕੜਾਂ ਦਾ ਸ਼ਿਕਾਰ ਰਿਹਾ । ਭਾਵੇਂ ਚੰਗਾ ਸੁਭਾ ਹੋਣ ਦੇ ਕਾਰਨ ਆਪ ਨੇ ਆਪਣਾ ਮਨੋਬਲ ਕਦੇ ਨਹੀਂ ਡੋਲ੍ਹਣ ਦਿੱਤਾ ਪਰ ਔਕੜਾਂ ਤਾਂ ਔਕੜਾਂ ਹੀ ਹੁੰਦੀਆਂ ਹਨ । ਇਕ ਵਾਰੀ ਆਪ ਕਈ ਦਿਨ ਸਿਆਸੀ ਉਲਝੇਵਿਆਂ ਵਿਚ ਰੁਝੇ ਰਹੇ ਤੇ ਕਈ ਦਿਨ ਬਾਅਦ ਘਰ ਦਾ ਚੱਕਰ ਲੱਗਾ । ਘਰਵਾਲੀ ਨੇ ਅੱਖਾਂ ਵਿਚ ਹੰਝੂ ਲਿਆ ਕੇ ਗਿਲਾ ਕੀਤਾ ਕਿ ਮੈਂ ਤੁਹਾਨੂੰ ਤੁਹਾਡੀ ਦੇਸ਼ ਸੇਵਾ ਤੋਂ ਤਾਂ ਨਹੀਂ ਰੋਕਦੀ ਪਰ ਘਰ ਦਾ ਫ਼ਿਕਰ ਵੀ ਤਾਂ ਤੁਹਾਡੇ ਹੀ ਜ਼ਿੰਮੇ ਹੈ । ਕਈ ਦਿਨਾਂ ਤੋਂ ਘਰ ਆਟਾ ਨਹੀਂ । ਗੰਵਾਦੀਆਂ ਦੇ ਘਰ ਬੱਚੇ ਨੂੰ ਭੇਜਿਆ ਸੀ ਪਰ ਨਹੀਂ ਮਿਲਿਆ । ਉਸ ਰਾਤ ਮੁਸਾਫ਼ਿਰ ਜੀ ਨੇ ਹੇਠ ਲਿਖੀ ਕਵਿਤਾ ਲਿਖੀ :—

ਤੰਗ ਦਸਤੀ ਬੰਦਸ਼ ਮਜਬੂਰੀ
ਝੁੱਗੇ ਵਿਚ ਜਿਸ ਦੇ ਇਹ ਮੂੜੀ
ਹਾਮੀ ਉਸਦੀ ਭੁੱਲ ਕੇ ਕੋਈ ਭਰੇ ਕਿਉਂ
ਨਾਲ ਮੁਸਾਫ਼ਿਰ ਪਿਆਰ ਕੋਈ ਕਰੇ ਕਿਉਂ

ਭਵ ਸਾਗਰ ਦਾ ਦੂਰ ਕਿਨਾਰਾ
ਦੇ ਦਿੱਤਾ ਕਿਸੇ ਰਤਾ ਸਹਾਰਾ
ਡੁੱਬਦੇ ਦੇ ਸੰਗ ਡੁੱਬ ਕੇ ਕੋਈ ਮਰੇ ਕਿਉਂ
ਨਾਲ ਮੁਸਾਫ਼ਿਰ ਪਿਆਰ ਕੋਈ ਕਰੇ ਕਿਉਂ।

ਜਿਸ ਘਰਵਾਲੀ ਨੇ ਸੰਘਰਸ਼ਮਈ ਜੀਵਨ ਵਿਚ ਇੰਨਾ ਸਾਥ ਦਿੱਤਾ ਕਿ ਉਸ ਦੀ ਮਿਲਵਰਤਣ ਕਰ ਕੇ ਮੁਸਾਫ਼ਿਰ ਆਪਣੇ ਸਫ਼ਰ ਵਿਚ ਕਾਮਯਾਬ ਹੋਇਆ, ਉਸ ਸਬੰਧੀ ਮੁਸਾਫ਼ਿਰ ਦੇ ਜਜ਼ਬਾਤ ਇਹ ਹਨ :—

ਸਤਲੁਜ ਬਿਆਸ ਰਾਵੀ ਝਨਾਂ
ਜਿਹਲਮ ਜਦ ਤਕ ਵੱਗੇ ਸੁਹਾਂ
ਹੇਠਾਂ ਜ਼ਿਮੀਂ ਉੱਤੇ ਅਸਮਾਂ
ਜੀਂਦੀ ਰਹੇ ਮੇਰੇ ਬੱਚਿਆਂ ਦੀ ਮਾਂ
ਮੇਰੇ ਦਿਲ ਦੀ ਮਾਲਿਕ ਰਾਣੀ
ਮੇਰੇ ਲਈ ਵੀਟੇ ਲਹੂ ਪਾਣੀ
ਕਦੇ ਨਾ ਸਰਿਆ ਮੈਥੋਂ ਨਿਆਂ
ਜੀਂਦੀ ਰਹੇ ਮੇਰੇ ਬੱਚਿਆਂ ਦੀ ਮਾਂ।
ਹਿਰਦਾ ਜਿਸ ਦਾ ਪ੍ਰੀਤ ਖ਼ਜ਼ਾਨਾ
ਵਸਦਾ ਪਿਆ ਮੁਸਾਫ਼ਿਰ ਖ਼ਾਨਾ
ਉਸ ਦੇ ਸਿਰ ਦੀ ਖ਼ੈਰ ਮਨਾਂ
ਜੀਂਦੀ ਰਹੇ ਮੇਰੇ ਬੱਚਿਆਂ ਦੀ ਮਾਂ।

ਜਦੋਂ ਸਿਆਸੀ ਝੇੜਾਂ ਵਿਚ ਤੇ ਗ਼ਰੀਬੀ ਦੀ ਬੀਮਾਰੀ ਨਾਲ ਘੁਲਣਾ ਪਿਆ ਤਾਂ ਭਾਈ ਸੁਜਾਨ ਸਿੰਘ ਦੇ ਪੁੱਤਰ ਨੂੰ ਆਪਣਾ ਬਚਪਨ ਯਾਦ ਆਇਆ ਤੇ ਬਚਪਨ ਤੇ ਇਕ ਕਵਿਤਾ ਲਿਖੀ ਜੋ ਮੁਸਾਫ਼ਿਰ ਕਵੀ ਦੀ ਸ਼ਾਹਕਾਰ ਰਚਨਾ ਕਰ ਕੇ ਪ੍ਰਸਿੱਧ ਹੋਈ। ਜਦੋਂ ਇਹ ਕਵਿਤਾ ਮੁਸਾਫ਼ਿਰ ਜੀ ਨੇ ਲਾਹੌਰ, ਕਵੀ ਰਾਵਿੰਦਰ ਨਾਥ ਟੈਗੋਰ ਦੀ ਮੌਜੂਦਗੀ ਵਿਚ ਪੜ੍ਹੀ ਤਾਂ ਟੈਗੋਰ ਭਾਵੇਂ ਪੰਜਾਬੀ ਸਮਝਦੇ ਨਹੀਂ ਸਨ ਪਰ ਉਸ ਦੀ ਲੈਅ, ਤੋਲ ਤੇ ਰਵਾਨੀ ਤੇ ਫਿਰ ਸੱਤਰ ਸੱਤਰ ਤੇ ਤਾੜੀਆਂ ਦੀ ਗੂੰਜਾਰ ਵੇਖ ਕੇ ਇੰਨੇ ਮੁਤਾਸਰ ਹੋਏ ਕਿ ਆਪ ਨੇ ਮੁਸਾਫਿਰ ਪਾਸੋਂ ਕਵਿਤਾ ਦੀ ਕਾਪੀ ਦੀ ਮੰਗ ਕੀਤੀ। ਕੁਝ ਕੁ ਸਤਰਾਂ ਵੰਨਗੀ ਮਾਤਰ :—

*ਕਹਿੰਦਾ ਕੋਈ ਸ਼ੈਤਾਨ ਸੀ
ਕੋਈ ਆਖਦਾ ਹੈਵਾਨ ਸੀ
ਮਾਸੀ ਨੇ ਕਹਿਣਾ, ਮੁਖਿਆ,
ਚਰਦਾ ਹੀ ਰਹਿਨੈਂ ਭੁੱਖਿਆ

---

*ਪੇਜ 28, ਜੀਵਨ ਪੰਧ

ਮਾਰੂੰਗੀ ਮਰਨੇ ਜੋਗਿਆ
ਕੇੜਾ ਤੂੰ ਜ਼ਿੱਦੀ ਹੋ ਗਿਆ
ਭਾਬੀ ਕਰੇ ਅਮੋੜ ਏ,
ਕੇੜਾ ਇਹ ਰੰਡੀ ਛੋੜ ਦੇ
ਗੱਲਾਂ ਮੁਹੱਬਤ ਵਾਲੀਆਂ
ਅਜ ਬਣ ਗਈਆਂ ਨੇ ਗਾਲ੍ਹੀਆਂ ।

—o—

ਅਨਜਾਣ ਸਾਂ 'ਗੁਰਮਾਂ' ਸਾਂ ਮੈਂ
ਹਰ ਅੱਖ ਦਾ ਸੁਰਮਾ ਸਾਂ ਮੈਂ
ਹੁਣ ਕਿਉਂਕਿ ਜਥੇਦਾਰ ਹਾਂ
ਕਈਆਂ ਅੱਖਾਂ ਦਾ ਖ਼ਾਰ ਹਾਂ
ਮੂੰਹੇ ਤੇ ਜੀ ਸਰਦਾਰ ਏ
ਸਾਡਾ ਇਹ ਜਥੇਦਾਰ ਏ
ਪਿਛੋਂ ਇਹ ਮਿੱਤਰ-ਮਾਰ ਏ,
ਇਸ ਦਾ ਨਾ ਕੁਝ ਇਤਬਾਰ ਏ ।

ਮੁਖਾ ਤੇ ਗੁਰਮਾਂ, ਗੁਰਮੁਖ ਦੇ ਮੁਖਫ਼ੱਫ਼ ਹਨ । ਪਿੰਡ ਵਿਚ ਆਪ ਨੂੰ ਮੁਖਾ ਜਾਂ ਗੁਰਮਾਂ ਕਰ ਕੇ ਸੱਦਿਆ ਜਾਂਦਾ ਸੀ ।

ਸ਼ੈਤਾਨ ਤੋਂ ਚਿੜ੍ਹਨਾ ਵਾਂ ਮੈਂ
ਭੈੜਾ ਕਰੋ ਭਿੜਨਾ ਵਾਂ ਮੈਂ
ਕਿਉਂਕਿ ਮੈਂ ਹੁਣ ਬੱਚਾ ਨਹੀਂ
ਬੱਚੇ ਜਿਹਾ ਸੱਚਾ ਨਹੀਂ
ਬੱਚਾ ਹੀ ਇਕ ਉਸਤਾਦ ਹੈ
ਇਸ ਅੱਗ ਤੋਂ ਆਜ਼ਾਦ ਹੈ
ਕੁਝ ਸੁਆਦ ਹੈ ਕੁਝ ਸੁਆਦ ਹੈ
ਤਾਹੀਂਉਂ ਤਾਂ ਬਚਪਨ ਯਾਦ ਹੈ
ਅੜੀਆਂ ਇਹ ਔਹਦੇਦਾਰੀਆਂ
ਬਚਪਨ ਤੋਂ ਸੌ ਸੌ ਵਾਰੀਆਂ ।

—o—

ਦੰਦੀਆਂ ਕਿਸੇ ਨੂੰ ਵੱਢਣਾ,
ਗਾਲ੍ਹਾਂ ਕਿਸੇ ਨੂੰ ਕੱਢਣਾ,
ਅੱਡਾ ਕਿਸੇ ਨੂੰ ਮਾਰਨਾ,
ਝੱਗਾ ਕਿਸੇ ਦਾ ਪਾੜਨਾ,
ਕਦੇ ਏਸ ਦੇ ਕਦੇ ਏਸ ਦੇ,
ਭੰਨ ਕਲਮ ਪੱਟੀ ਮੇਸ ਦੇ,

ਪੀਪਾ ਘਿਓ ਦਾ ਡੋਲ੍ਹ ਕੇ,
ਰੇਸ਼ਮ ਮਿੱਟੀ ਵਿਚ ਰੋਲ ਕੇ,
ਮੂਰਤ ਦਾ ਸ਼ੀਸ਼ਾ ਤੋੜਨਾ,
ਕੱਚੇ ਦੇ ਭਾਂਡੇ ਫੋੜਨਾ,
ਖਾ ਕੇ ਚੁਪੇੜਾਂ ਨੱਸਣਾ,
ਰੋਣਾ ਤੇ ਛੇਤੀ ਹੱਸਣਾ,
ਮਾਰੋ ! ਬੜਾ ਸ਼ੈਤਾਨ ਏ,
ਜੀ ਜਾਣ ਦਿਉ ਅੰਜਾਨ ਏ ।

———

ਬੀਰੇ ਨੂੰ ਧੀਰੇ ਮਾਰਿਆ,
ਮਾਂ ਏਹਦੀ ਉਹਨੂੰ ਤਾੜਿਆ,
ਉਸ ਆਪਣੀ ਮਾਂ ਨੂੰ ਦੱਸਿਆ,
ਗਾਲ੍ਹਾਂ ਦਾ ਮੀਂਹ ਬਸ ਵੱਸਿਆ;
ਗੁੱਤਾਂ ਤੋਂ ਪੱਟੀਆਂ ਪੱਟੀਆਂ
ਲੜ ਭਿੜ ਕੇ ਜਦੋਂ ਹੱਟੀਆਂ,
ਬੀਰੇ ਦੀ ਮਾਂ ਬੀਰਾ ਲੱਭੇ,
ਧੀਰੇ ਦੀ ਮਾਂ ਧੀਰਾ ਲੱਭੇ,
ਬੀਰੇ ਦੀ ਬਾਂਹ ਧੀਰੇ ਦੇ ਗਲ
ਧੀਰੇ ਦੀ ਬਾਂਹ ਬੀਰੇ ਦੇ ਗਲ
ਉਹ ਆਉਂਦੇ ਨੀਂ ਹੱਸਦੇ,
ਦਿਲ ਦੀ ਸਫ਼ਾਈ ਦੱਸਦੇ ।
ਬੱਚੇ ਨੇ ਇਕੋ ਹੋ ਗਏ,
ਵੱਡੀਆਂ ਨੇ ਝਾਟੇ ਖੋਹ ਲਏ,
ਚਿਰ ਤਕ ਉਹ ਰਹੀਆਂ ਰੁੱਸੀਆਂ,
ਉਹ ਖੇਡਦੇ ਮਿਲ ਖੁਸ਼ੀਆਂ
ਉਹ ਦੌੜਦੇ ਉਹ ਹੱਸਦੇ,
ਸੰਗ ਸੈਨਤਾਂ ਦੇ ਦਸਦੇ
ਸਿਖੋ ਅਸਾਥੋਂ ਹੱਸਣਾ,
ਮਿਲ ਬੈਠਣਾ ਮਿਲ ਵੱਸਣਾ,
ਵਾਹ ਬਾਲਪਨ ਦੇ ਜ਼ਮਾਨਿਆਂ !
ਅਣਜਾਣਿਆ ਨਾ ਜਾਨਿਆ ।

—o—

ਹੁਣ ਉਏ ਕੋਈ ਕਹਿੰਦਾ ਨਹੀਂ,
ਆਖੇ ਤਾਂ ਮੈਂ ਸਹਿੰਦਾ ਨਹੀਂ;

ਝੂਠੀ ਵਡਾਈ ਹੋ ਗਈ,
ਦਿਲ ਦੀ ਸਫ਼ਾਈ ਧੋ ਗਈ
ਮੂੰਹ ਤੇ : ਜੀ ਇਹ ਸਰਦਾਰ ਹੈ,
ਸਾਡਾ ਇਹ ਜਥੇਦਾਰ ਹੈ;
ਪਿੱਛੋਂ ਇਹ ਮਿਤਰਮਾਰ ਹੈ,
ਇਸ ਦਾ ਨਾ ਕੁਝ ਇਤਬਾਰ ਹੈ,
ਇਥੋਂ ਸੁਣਾਈ ਏਸ ਨੂੰ
ਉਥੋਂ ਲਗਾਈ ਓਸ ਨੂੰ,
ਭਾਂਬੜ ਜਦੋਂ ਬਸ ਮੱਚ ਗਿਆ;
ਵਿਚ ਝੂਠ ਵਿੱਚੇ ਸੱਚ ਗਿਆ;
ਅੱਗ ਈਰਖਾ ਦੀ ਬਲ ਰਹੀ,
ਦੁਨੀਆਂ ਹੈ ਇਸ ਵਿਚ ਜਲ ਰਹੀ,
ਬੱਚਾ ਹੀ ਇਕ ਉਸਤਾਦ ਹੈ,
ਇਸ ਅੱਗ ਤੋਂ ਅਜ਼ਾਦ ਹੈ,
ਕੁਝ ਸੁਆਦ ਹੈ, ਕੁਝ ਸੁਆਦ ਹੈ,
ਤਾਂ ਹੀ ਤੇ ਬਚਪਨ ਯਾਦ ਹੈ।

—o—

ਦੁਨੀਆਂ ਹੈ ਇਕ ਮਾਲਿਕ ਹੈ ਇਕ,
ਸਭਨਾਂ ਲਈ ਪਾਲਿਕ ਹੈ ਇਕ,
ਸਾਰਾ ਹੀ ਇਹ ਜੋ ਜੱਗ ਹੈ,
ਵਾਗੀ ਇਕੋ ਦਾ ਵੱਗ ਹੈ,
ਅਕਲਾਂ ਨੇ ਮੁਸ਼ਕਾਂ ਤਣ ਲਈਆਂ,
ਵੱਡਿਆਂ ਨੇ ਹੱਦਾਂ ਬੰਨ੍ਹ ਲਈਆਂ,
ਵੱਖਰੇ ਵਖੇਂਵੇਂ ਪੈ ਗਏ,
ਵੱਖਰੇ ਰੁਝੇਵੇਂ ਪੈ ਗਏ,
ਇਕ ਸਾਗਰੋਂ ਉਰਵਾਰ ਹੈ,
ਇਕ ਦੂਜੇ ਬੰਨੇ ਪਾਰ ਹੈ,
ਕੀਤੀ ਹੈ ਇਹ ਤਕਸੀਮ ਚਾ,
ਯੂਰਪ ਹੈ ਉਹ, ਇਹ ਏਸ਼ੀਆ,
ਵੰਡ ਸਾਗਰਾਂ ਦੀ ਹੋਈ ਜਦ,
ਫਿਰ ਆਈ ਦਰਿਆਵਾਂ ਦੀ ਹੱਦ
ਇਹ ਚੀਨ, ਓਹ ਜਪਾਨ ਹੈ,
ਇਹ ਮੇਰਾ ਹਿੰਦੁਸਤਾਨ ਹੈ,
ਕੁਝ ਇਸ ਤਰ੍ਹਾਂ ਦਾ ਹਿਸਾਬ ਹੈ,

ਯੂ. ਪੀ. ਹੈ, ਇਹ ਪੰਜਾਬ ਹੈ,
ਰਾਵੀ ਦਾ ਬੰਨ੍ਹਾ, ਬਾਰ ਹੈ,
ਧੰਨੀ ਤੇ ਪੋਠੋਹਾਰ ਹੈ,
ਵਿਚ ਤਣ ਗਿਆ ਇਕ ਜਾਲ ਸਾ,
ਮਾਝਾ ਹੈ ਇਹ, ਉਹ ਮਾਲਵਾ,
ਜ਼ਿਲ੍ਹਿਆਂ, ਤਸੀਲਾਂ, ਥਾਣਿਆਂ,
ਵੰਡਿਆ ਗਿਆ ਜੱਗ ਜਾਣਿਆ
ਮੇਰਾ ਗਿਰਾਂ, ਮੇਰੀ ਗਲੀ,
ਥੋੜ੍ਹੀ ਜਿਹੀ ਬਸ ਥਾਂ ਮਲੀ,
ਗਲੀ 'ਚ ਮੇਰਾ ਘਰ ਹੈ,
ਇਸ ਤੇ ਹੀ ਨਾ ਨਿਰਭਰ ਹੈ,
ਇਹ ਮੰਜੀ ਮੇਰੇ ਭਾਈ ਦੀ,
ਇਹ ਹੈ ਮੇਰੀ ਭਰਜਾਈ ਦੀ,
ਇਹ ਆਈ ਦੀ,
ਇਹ ਭਾਈ ਦੀ,
ਇਹ ਹੋਗੀ ਮਾਂ ਪਿਉ ਜਾਈ ਦੀ,
ਮੇਰੀ, ਮੈਂ ਇਸ ਤੇ ਸੌਵਣਾ,
ਇਸ ਵੰਡ ਵਿਚ ਖੁਸ਼ ਹੋਵਣਾ;
ਬਾਲਕ ਦਾ ਕੁਲ ਜਹਾਨ ਹੈ,
ਵੱਡੇ ਦਾ ਥੋੜ੍ਹਾ ਥਾਨ ਹੈ,
ਚੰਗਾ ਹੀ ਸੀ ਅਣਜਾਣਿਆ,
ਬਿਪਤਾ ਪਈ ਜਦ ਜਾਣਿਆ,
ਬਾਪੂ ਦਾ ਛੋਟਾ ਬਾਲ ਬਣ,
ਖ਼ੁਸ਼ਹਾਲ ਬਣ, ਖ਼ੁਸ਼ਹਾਲ ਬਣ।

ਜਦੋਂ ਮਾਸਕੋ ਲੈਨਿਨ ਦੇ ਮਕਬਰੇ ਤੇ ਗਏ ਤਾਂ ਉਸ ਮਹਾਨ ਇਨਕਲਾਬੀ ਨੂੰ (ਜਿਸ ਦੇ ਮ੍ਰਿਤਕ ਸਰੀਰ ਨੂੰ ਸੰਭਾਲ ਕੇ ਰਖਿਆ ਹੋਇਆ ਹੈ) ਚੈਨ ਨਾਲ ਸੁੱਤਾ ਵੇਖ ਕੇ ਲਿਖਿਆ :—

*ਜਾਨ ਜਿਸ ਤੋਂ ਲੈ ਕੇ
ਪਾਈ ਜਾਨ ਸਾਰੇ ਦੇਸ਼ ਨੇ
ਪਿਆ ਉਹ ਬੇਜਾਨ ਨਹੀਂ
ਸਾਰੀਆਂ ਜਾਨਾਂ 'ਚ ਉਸ ਦੀ ਜਾਨ ਹੈ
ਦੇਸ਼ ਸਾਰੇ ਨੂੰ ਜਗਾ
ਸੁਤਾ ਪਿਐ।

---

*ਪੇਜ 126, ਕਵਿਤਾ ਲੈਨਿਨ ਦੇ ਮਕਬਰੇ ਤੋਂ, ਵੱਖਰਾ ਵੱਖਰਾ ਕਤਰਾ ਕਤਰਾ

ਵੀਅਤਨਾਮ ਤੇ ਕਵਿਤਾ ਲਿਖੀ ਜੋ ਪੂਰਬੀ ਬਰਲਿਨ ਦੇ ਰੇਡੀਓ ਤੋਂ ਨਸ਼ਰ ਹੋਈ :

"ਵੀਅਤਨਾਮ ਵਿਚ ਲਹੂ ਨਹੀਂ ਹੈ ਵਗ ਰਿਹਾ,
ਸੰਸਾਰ ਭਰ ਦੇ ਅਮਨ ਦਾ ਸੰਦੇਸ਼ ਲਿਖਿਆ ਜਾ ਰਿਹਾ।"

ਗੁਰਮੁਖ ਸਿੰਘ ਮੁਸਾਫ਼ਿਰ ਇਕ ਮੌਜੀ ਤਬੀਅਤ ਦਾ ਇਨਸਾਨ ਸੀ ਜਿਸ ਨੇ ਗੁਰੂ ਗ੍ਰੰਥ ਸਾਹਿਬ ਦੀ ਬਾਣੀ ਤੇ ਗੁਰੂਆਂ ਦੇ ਆਸ਼ੇ ਨੂੰ ਸਹੀ ਤੌਰ ਤੇ ਸਮਝਿਆ ਤੇ ਉਸ ਤੇ ਅਮਲ ਕੀਤਾ। ਭਾਵੇਂ ਕਿਤਨੇ ਦੁਖ ਆਏ ਰੱਬ ਦਾ ਭਾਣਾ ਮੰਨਿਆ ਤੇ ਉਨ੍ਹਾਂ ਨੂੰ ਆਪਣੇ ਮਨ ਤੇ ਬੋਝਲ ਨਹੀਂ ਹੋਣ ਦਿਤਾ। ਵੈਸੇ ਉਨ੍ਹਾਂ ਵਲ ਇਸ਼ਾਰਾ ਕਰਦਿਆਂ ਇਕ ਰੁਬਾਈ ਵਿਚ ਇਦਾਂ ਕਿਹਾ :—

*ਯਾਦ ਮੇਰੀ ਯਾਦਾਂ ਦੇ ਅੰਦਰ ਕਿਉਂ ਨਾ ਅੱਜ ਰੁਲ ਜਾਵੇ
ਗਿਣਨ ਲਗੇ ਜੇ ਸਲ ਕੋਈ ਮੇਰੇ, ਗਿਣਤੀ ਹੀ ਭੁੱਲ ਜਾਵੇ
ਮੇਰੀਆਂ ਆਹੀਂ ਮੇਰੇ ਹੰਝੂ, ਜੇਕਰ ਕੋਈ ਸੰਭਾਲੇ
ਸੜ ਜਾਵੇ ਭੂਬੱਲ ਦੇ ਵਾਂਗੂ, ਲੂਣ ਵਾਂਗ ਘੁੱਲ ਜਾਵੇ।

ਕਵੀ ਦੋ ਤਰ੍ਹਾਂ ਦੇ ਹੁੰਦੇ ਹਨ। ਇਕ ਜਮਾਂਦਰੂ ਤੇ ਇਕ ਲਿਖਣ ਦੀ ਖ਼ਾਤਿਰ ਲਿਖਣ ਵਾਲੇ! ਮਹਿਜ਼ ਲਿਖਣ ਖ਼ਾਤਿਰ ਲਿਖਣ ਵਾਲੇ ਦੀ ਕਵਿਤਾ ਕੁਦਰਤੀ ਨਹੀਂ ਹੁੰਦੀ। ਉਸ ਵਿਚ ਬਨਾਵਟ ਹੁੰਦੀ ਹੈ। ਮੁਸਾਫ਼ਿਰ ਜਮਾਂਦਰੂ ਕਵੀ ਸੀ। ਉਸ ਨੂੰ ਕਵਿਤਾ ਹਜ਼ਰਤ ਮੁਹੰਮਦ ਦੀ ਵਹੀ ਵਾਂਗੂੰ ਉਪਰੋਂ ਉਤਰਦੀ ਸੀ, ਖ਼ੁਦ-ਬਖ਼ੁਦ ਅਥਵਾ ਸਵ-ਪ੍ਰੇਰਿਤ। ਇਸ ਕਰ ਕੇ ਉਸ ਦੀ ਕਵਿਤਾ ਵਿਚ ਉਚੇਚ ਨਹੀਂ ਸੀ, ਸਰਲਤਾ ਸੀ। ਅੰਦਰਲੇ ਮਨ ਦੀ ਆਵਾਜ਼ ਸੀ। ਸਾਧਾਰਨ ਜੀਵਨ ਵਿਚ ਵਿਚਰਦਿਆਂ ਜਿਥੇ ਕੁਝ ਚੰਗਾ ਮਾੜਾ ਵੇਖਿਆ, ਜਿਸ ਕਿਸੀ ਚੀਜ਼ ਜਾਂ ਘਟਨਾ ਨੇ ਮਨ ਨੂੰ ਟੋਹਿਆ, ਜਿਥੇ ਉਸ ਦੇ ਅਹਿਸਾਸ ਨੂੰ ਝਟਕਾ ਲਗਾ, ਮੁਸਾਫ਼ਿਰ ਨੇ ਕਵਿਤਾ ਕਹਿ ਦਿੱਤੀ।

**ਸਵੇਰੇ ਉਠਾਂ ਤਾਰਿਆਂ ਦੀ ਮੈਂ ਛਾਵਾਂ
ਚੜ੍ਹੇ ਦਿਨ ਤੇ ਜਾਂਵਾਂ ਡੁੱਬੇ ਦਿਨ ਤੇ ਆਵਾਂ
ਕਮਾਵਾਂ, ਕਮਾਵਾਂ, ਕਮਾਵਾਂ, ਕਮਾਵਾਂ
ਹਾਏ ਫੇਰ ਵੀ ਰੋਟੀ ਰੱਜਵੀਂ ਨਾ ਖਾਵਾਂ
ਲੁੱਟੀ ਜਾਂਦੀ ਮੇਰੀ ਸਾਰੀ ਕਮਾਈ।
ਦੁਹਾਈ, ਦੁਹਾਈ, ਦੁਹਾਈ, ਦੁਹਾਈ
ਦਿਨੇ ਰਾਤ ਕਾਨਾਂ ਦੇ ਵਿਚ ਜਾਨ ਗਾਲਾਂ
ਮਿੱਟੀ ਰੇਤ ਵਿਚੋਂ ਮੈਂ ਸੋਨਾ ਨਿਕਾਲਾਂ
ਜਿਨ੍ਹਾਂ ਵਾਸਤੇ ਐਡੇ ਜੱਫ਼ਰ ਮੈਂ ਜਾਲਾਂ
ਲੱਖਾਂ ਕਸ਼ਟ ਸਹਿ ਜੀਹਦੇ ਟੱਬਰ ਨੂੰ ਪਾਲਾਂ
ਮੇਰੇ ਬੱਚਿਆਂ ਦੀ ਉਹ ਖੋਂਹਦਾ ਗਰਾਹੀ
ਦੁਹਾਈ, ਦੁਹਾਈ, ਦੁਹਾਈ, ਦੁਹਾਈ।

---

*ਪੇਜ 42, ਸਹਿਜ ਸੇਤੀ **ਕਵਿਤਾ ਦੁਹਾਈ ਪੇਜ 92, ਜੀਵਨ ਪੰਧ

ਇਹ ਸਤਰਾਂ ਕਿਸਾਨਾਂ ਤੇ ਮਜ਼ਦੂਰਾਂ ਦੀ ਹਾਲਤ ਨੂੰ ਮਹਿਸੂਸ ਕਰ ਕੇ ਲਿਖੀਆਂ। ਸ਼੍ਰੋਮਣੀ ਸ਼ਹੀਦ ਭਗਤ ਸਿੰਘ ਨੂੰ ਇਹ ਕਵਿਤਾ ਇਤਨੀ ਪਸੰਦ ਆਈ ਕਿ ਉਸ ਨੂੰ ਪੜ੍ਹ ਪੜ੍ਹ ਕੇ ਜ਼ਬਾਨੀ ਯਾਦ ਹੋ ਗਈ। ਮੁਸਾਫ਼ਿਰ ਨੇ ਇਕ ਥਾਂ ਲਿਖਿਆ ਹੈ ਕਿ ਜਿਸ ਵੇਲੇ ਭਗਤ ਸਿੰਘ ਤੇ ਉਸ ਦੇ ਸਾਥੀ ਫਾਂਸੀ ਦੀ ਉਡੀਕ ਕਰ ਰਹੇ ਸਨ ਤਾਂ ਮੈਂ ਵੀ ਸੈਂਟਰਲ ਜੇਲ੍ਹ ਲਾਹੌਰ ਵਿਚ ਕੈਦ ਸੀ। ਭਗਤ ਸਿੰਘ ਨੂੰ ਮਿਲਣ ਤੇ ਦਿਲ ਕਰੇ ਪਰ ਉਸ ਦੀ ਕੋਠੜੀ ਵਲ ਕੋਈ ਜਾਣ ਹੀ ਨਾ ਦੇਵੇ। ਫਿਰ ਇਕ ਵਾਰਡਰ ਨਾਲ ਮਸ਼ਵਰਾ ਪਕਾਇਆ ਤੇ ਗਿਣੀ ਮਿਥੀ ਤਜਵੀਜ਼ ਅਨੁਸਾਰ ਮੈਂ ਆਪਣੀ ਆਦਤ ਦੇ ਐਨ ਉਲਟ ਜੇਲ੍ਹ ਦੇ ਇਕ ਅਧਿਕਾਰੀ ਦੇ ਮੂੰਹ ਤੇ ਛੋਲਿਆਂ ਦੀ ਮੁੱਠ ਦੇ ਮਾਰੀ। ਵਾਰਡਰ ਧੱਕੇ ਮਾਰਦਾ ਮਾਰਦਾ ਮੈਨੂੰ ਭਗਤ ਸਿੰਘ ਦੀ ਕੋਠੜੀ ਦੇ ਕੋਲ ਲੈ ਗਿਆ। ਮੈਂ ਝਾਤ ਮਾਰ ਕੇ ਵੇਖਿਆ ਭਗਤ ਸਿੰਘ ਦੀਵਾਰ ਨਾਲ ਢੋਹ ਲਾ ਕੇ ਬੈਠਾ ਸੀ। ਮੈਨੂੰ ਵੇਖ ਕੇ ਕਹਿਣ ਲੱਗਾ, ਆਓ ਮੁਸਾਫ਼ਿਰ ਜੀ।

*ਗ਼ੁਲਾਮਾਂ ਦੀ ਹੁੰਦੀ ਨਾ ਕਿਧਰੇ ਸੁਣਾਈ
ਦੁਹਾਈ, ਦੁਹਾਈ, ਦੁਹਾਈ, ਦੁਹਾਈ

"ਇਹ ਕਵਿਤਾ ਭਗਤ ਸਿੰਘ ਨੇ ਕਿਰਤੀ ਰਸਾਲੇ ਲਈ ਮੰਗਵਾਈ ਸੀ। ਫਿਰ ਭਗਤ ਸਿੰਘ ਕਹਿਣ ਲਗਾ ਮੁਸਾਫ਼ਿਰ ਜੀ ਤੁਸੀਂ ਦਾਸ ਦੀ ਮੌਤ ਤੇ ਜੋ ਕਵਿਤਾ ਲਿਖੀ ਹੈ, ਉਹ ਵੀ ਮੇਰੇ ਦਿਲ ਲਗੀ ਹੈ।"

ਮੁਸਾਫ਼ਿਰ ਜੀ ਕਹਿੰਦੇ ਹਨ ਕਿ ਮੈਂ ਭਗਤ ਸਿੰਘ ਦਾ ਮੂੰਹ ਵੇਖ ਵੇਖ ਰੱਜਦਾ ਨਹੀਂ ਸਾਂ ਤੇ ਚਾਹੁੰਦਾ ਸੀ ਕਿ ਉਹ ਕੋਈ ਗੱਲ ਮੇਰੇ ਨਾਲ ਕਰੇ ਪਰ ਉਹ ਮੇਰੀਆਂ ਕਵਿਤਾਵਾਂ ਦਾ ਹੀ ਜ਼ਿਕਰ ਕਰਦਾ ਜਾਵੇ। ਉਹ ਕਹਿੰਦਾ ਹੁੰਦਾ ਸੀ ਕਿ ਮੁਸਾਫ਼ਿਰ ਜੀ ਇਸ ਤਰ੍ਹਾਂ ਦੀਆਂ ਨਜ਼ਮਾਂ ਲਿਖਣਾ ਵੀ ਕੋਈ ਜੇਲ੍ਹ ਜਾਣ ਨਾਲੋਂ ਘੱਟ ਖ਼ਿਦਮਤ ਨਹੀਂ। ਦਾਸ ਜਤਿੰਦਰ ਨਾਥ ਨੇ ਜੇਲ੍ਹ ਵਿਚ ਭੁੱਖ ਹੜਤਾਲ ਕਰ ਕੇ ਸ਼ਹੀਦੀ ਪਾਈ। ਉਸ ਤੇ ਮੁਸਾਫ਼ਿਰ ਨੇ ਸਰਕਾਰ ਨੂੰ ਮੁਖ਼ਾਤਬ ਕਰ ਕੇ ਕਵਿਤਾ ਲਿਖੀ ਸੀ :—

ਪੱਕਾ ਕਰੇ ਦਸਤੂਰ ਨੂੰ ਜਾਂ ਫੜ ਲਵੇ ਮਫ਼ਰੂਰ ਨੂੰ
ਇਕ ਵੀ ਨਹੀਂ ਪਰ ਸਭ ਹੈ, ਏਸੇ ਲਈ ਦੁਰਲੱਭ ਹੈ
ਮਾਦੀ ਨਹੀਂ ਹੁਣ ਨੂਰ ਹੈ, ਪਕੜਨ ਦੀ ਹਦੋਂ ਦੂਰ ਹੈ
ਭਜਣ ਸਮੇਂ ਜੋ ਕਹਿ ਗਿਆ, ਮੈਂ ਅਹਿ ਗਿਆ, ਮੈਂ ਅਹਿ ਗਿਆ
ਹੁਣ ਪਕੜ ਲੈ ਹੁਣ ਪਕੜ ਲੈ
ਪਕੜੋਗੇ ਕੀ ? ਪਕੜੋਗੇ ਕੀ ?
ਕੀ ਫ਼ਾਇਦਾ ਹੁਣ ਜੇਲ੍ਹ ਦਾ, ਕੀ ਫ਼ਾਇਦਾ ਇਸ ਖੇਲ ਦਾ
ਕੜੀਆਂ ਤੇ ਕੰਧਾਂ ਭਾਰੀਆਂ, ਹੋਈਆਂ ਨਿਕੰਮੀਆਂ ਸਾਰੀਆਂ
ਹੁਣ ਕੈਦ ਵਿਚ ਘੁਲਾਂਗੇ ਨਾ, ਜੇਲ੍ਹਾਂ ਦੇ ਵਿਚ ਰੁਲਾਂਗੇ ਨਾ

*'ਦੁਹਾਈ' ਪੇਜ 92, ਜੀਵਨ ਪੰਧ

ਇਹ ਦਾਸ ਬਾਬੂ ਦੱਸ ਗਿਆ, ਦੋਪਹਿਰ ਵੇਲੇ ਨੱਸ ਗਿਆ
ਹੁਣ ਪਕੜ ਲੋ ਹੁਣ ਪਕੜ ਲੋ
ਪਕੜੋ ਕੀ ? ਪਕੜੋਗੇ ਕੀ ?

ਮੁਸਾਫ਼ਿਰ ਦੀ ਕਵਿਤਾ ਇੰਜ ਹੈ ਜਿਵੇਂ ਨਦੀ ਦਾ ਪਾਣੀ ਪਹਾੜੀ ਤੋਂ ਲਹਿੰਦਾ ਲਹਿੰਦਾ ਸਰਲ ਵਗਣਾ ਸ਼ੁਰੂ ਕਰ ਦਿੰਦਾ ਹੈ। ਇਸ ਵਿਚ ਸਰਲਤਾ ਹੈ ਪਰ ਵਿਖਾਲਾ ਨਹੀਂ।

ਭਗਤ ਸਿੰਘ ਤੇ ਲਿਖਦਿਆਂ ਆਪ ਨੇ ਲਿਖਿਆ :

*ਤੇਰੇ ਜਿਹਾ ਸੌਦਾ ਕਿਸ ਨੇ ਹੋਰ ਕਰਨਾ
ਵਾਹ ਵਾਹ ਵਣਜਾਰਿਆ ਭਗਤ ਸਿੰਘਾ
ਅਮਲ ਨਾਲ ਪ੍ਰਤੱਖ ਵਿਖਾਲ ਦਿੱਤਾ
ਨਿਸ਼ਚੇ ਵਿਚ ਜੋ ਧਾਰਿਆ ਭਗਤ ਸਿੰਘਾ
ਗ਼ੈਰਤ, ਅਣਖ, ਖ਼ੁਦਦਾਰੀ ਦੇ ਨਾਮ ਉੱਤੇ
ਤੈਨੂੰ ਗਿਆ ਵੰਗਾਰਿਆ ਭਗਤ ਸਿੰਘਾ।

ਮੁਸਾਫ਼ਿਰ ਦਾ ਲਿਖਿਆ ਸਾਹਿਤ ਪੱਕਾ ਤੇ ਮਿਆਰੀ ਹੈ। ਉਸ ਦਾ ਰਾਜਸੀ ਤਜਰੱਬਾ, ਆਪ ਬੀਤੀਆਂ ਦਾ ਅਹਿਸਾਸ, ਆਚਰਨ ਤੇ ਲਕਸ਼ਾਂ ਦੀ ਝੱਲਕ, ਉਸ ਦੀਆਂ ਲਿਖਤਾਂ 'ਚੋਂ ਉੱਭਰ ਕੇ ਪ੍ਰਗਟ ਹੁੰਦੀ ਹੈ। ਕਈ ਲੋਕ ਮੁਸਾਫ਼ਿਰ ਨੂੰ (ਐਬਸੈਂਟ ਮਾਇੰਡਡ) ਅਥਵਾ ਬੇ-ਧਿਆਨਾ ਕਹਿ ਦੇਂਦੇ ਹਨ। ਇਹ ਗੱਲ ਨਹੀਂ, ਬਲਕਿ ਉਸ ਦਾ ਮਨ ਹਮੇਸ਼ਾਂ ਜਾਗਦਾ ਰਹਿੰਦਾ ਸੀ। ਹਾਂ ਜਦ ਕਦੇ ਉਹ ਕਿਸੇ ਸੋਚ ਵਿਚ ਮਗਨ ਹੋਇਆ ਕਿਸੇ ਗੱਲ ਦਾ ਜਵਾਬ ਨਾ ਦੇਵੇ ਤਾਂ ਉਸ ਵੇਲੇ ਉਹ ਕਵਿਤਾ, ਕਹਾਣੀ ਜਾਂ ਸਾਹਿਤ ਦੀ ਕਿਸੇ ਹੋਰ ਵੰਨਗੀ ਦੀ ਸਿਰਜਣਾ ਵਿਚ ਗ਼ਲਤਾਨ ਹੁੰਦਾ ਸੀ।

ਜਿਥੋਂ ਤਕ ਮੁਸਾਫ਼ਿਰ ਦੀ ਮਾਨਤਾ ਤੇ ਹਰ ਦਿਲ ਅਜ਼ੀਜ਼ੀ ਦਾ ਸਵਾਲ ਹੈ ਉਸ ਬਾਰੇ ਇਕ ਗੱਲ ਯਾਦ ਆ ਗਈ। ਦਿੱਲੀ ਦੇ ਕਾਫ਼ੀ ਹਾਊਸ ਵਿਚ ਕੁਝ ਸਾਹਿਤਕਾਰ ਬੈਠੇ ਕਾਫ਼ੀ ਪੀ ਰਹੇ ਸਨ। ਉਰਦੂ ਦੇ ਇਕ ਸ਼ਾਇਰ ਨੇ ਆਪਣੀ ਇਕ ਗ਼ਜ਼ਲ ਸੁਣਾਈ ਜਿਸ ਵਿਚ ਇਕ ਸ਼ਬਦ ਸੀ "ਫ਼ਰਿਸ਼ਤਾ ਸੀਰਤ"! ਕਹਾਣੀਕਾਰ ਅਜੀਤ ਸੈਣੀ ਕੋਲ ਬੈਠੇ ਇਕ ਸੱਜਣ ਨੇ ਪੁੱਛਿਆ ਕਿ ਸੈਣੀ ਸਾਹਿਬ ਇਹ 'ਫ਼ਰਿਸ਼ਤਾ ਸੀਰਤ' ਕੀ ਬੱਲਾ ਹੈ। ਤਾਂ ਸੈਣੀ ਨੇ ਜਵਾਬ ਦਿੱਤਾ—

"ਫ਼ਰਿਸ਼ਤਾ ਸੀਰਤ ਇਕ ਫ਼ਾਰਸੀ ਸ਼ਬਦ ਏ ਜਿਸ ਦਾ ਪੰਜਾਬੀ ਅਰਥ ਏ ਗਿ: ਗੁਰਮੁਖ ਸਿੰਘ ਮੁਸਾਫ਼ਿਰ।"

ਆਪਣੀ ਕਹੀ ਗੱਲ ਦੀ ਵਿਆਖਿਆ ਕਰਦਿਆਂ ਆਪ ਨੇ ਕਿਹਾ "ਫ਼ਰਿਸ਼ਤਾ ਸੀਰਤ, ਨੂਰਾਨੀ ਤੇ ਹੱਸੂ ਹੱਸੂ ਕਰਦਾ ਭਰਵਾਂ ਚੇਹਰਾ, ਦੁੱਧ ਚਿੱਟਾ ਪਹਿਰਾਵਾ ਤੇ ਉਸ ਵਰਗੀ ਹੀ ਚਿੱਟੀ ਦਾੜ੍ਹੀ, ਨਿਰਵੈਰ, ਨਿੱਘਾ, ਮਿੱਠ ਬੋਲਾ ਤੇ ਸ਼ਾਂਤ ਸੁਭਾ, ਸਰੂ ਕਦ

*ਭਗਤ ਸਿੰਘ ਪੇਜ 89, ਮੁਸਾਫ਼ਰੀਆਂ

ਗਿਆਨੀ ਗੁਰਮੁਖ ਸਿੰਘ ਮੁਸਾਫ਼ਿਰ ਮੈਂਬਰ ਪਾਰਲੀਮੈਂਟ।"

ਇਸ ਫ਼ਾਰਮੂਲੇ ਤੇ ਸਾਰੇ ਖਿੜ ਖਿੜਾ ਕੇ ਹੱਸ ਪਏ ਤਾਂ ਨਾਲ ਹੀ ਉਹਨਾਂ ਨੂੰ "ਫ਼ਰਿਸ਼ਤਾ ਸੀਰਤ" ਸ਼ਬਦ ਦੇ ਅਰਥ ਸਮਝ ਆ ਗਏ, ਭਾਵ ਦੇਵ ਰੂਪ, ਦੈਵੀ ਗੁਣਾਂ ਵਾਲਾ।

ਮੁਸਾਫ਼ਿਰ ਜ਼ਾਤ ਪਾਤ ਤੇ ਫ਼ਿਰਕੂ ਭਿੰਨ ਭੇਦ ਤੋਂ ਬਹੁਤ ਉੱਚਾ ਸੀ। ਇਕ ਵਾਰੀ ਸਾਡੇ ਭੱਠੇ ਤੋਂ ਲੰਘ ਰਹੇ ਸਨ। ਉਥੇ ਰੁਕੇ ਤੇ ਕਹਿਣ ਲਗੇ ਜਸਵੰਤ (ਜਸਵੰਤ ਸਿੰਘ ਮੇਰੇ ਵੱਡੇ ਵੀਰ ਦਾ ਨਾਂ ਸੀ) ਡਾਢੀ ਤ੍ਰੇਹ ਲੱਗੀ ਹੈ। ਉਹਨਾਂ ਕਿਹਾ, ਸਾਹਮਣੇ ਖੂਹ ਚਲ ਰਿਹਾ ਹੈ ਮੈਂ ਪਾਣੀ ਮੰਗਵਾ ਦੇਂਦਾ ਹਾਂ। ਖੂਹ ਥੋੜ੍ਹਾ ਦੂਰ ਸੀ। ਕੋਲੋਂ ਹੀ ਮਾਸ਼ਕੀ ਚਮੜੇ ਦੀ ਮਸ਼ਕ ਵਿਚ ਪਾਣੀ ਭੱਠੇ ਦੀਆਂ ਘਾਣੀਆਂ ਲਈ ਲੈ ਜਾ ਰਿਹਾ ਸੀ। ਕਹਿਣ ਲੱਗੇ ਇਹ ਪਾਣੀ ਕਿਥੋਂ ਲਿਆਇਆ ਹੈ। ਵੀਰ ਜੀ ਨੇ ਕਿਹਾ, ਉਸੇ ਖੂਹ ਤੋਂ। ਤਾਂ ਉਹਨਾਂ ਨੇ ਬੁਕਾਂ ਨਾਲ ਮਸ਼ਕ 'ਚੋਂ ਪਾਣੀ ਪੀ ਲਿਆ। ਮੇਰੇ ਦਾਦਾ ਜੀ ਜੋ 97 ਸਾਲ ਦੀ ਉਮਰ ਦੇ ਹੋ ਕੇ ਗੁਜਰੇ, ਬੜੇ ਔਖੇ ਹੋਏ। ਆਖਣ ਲੱਗੇ, ਪੰਥ ਦਾ ਜਥੇਦਾਰ ਬਣਿਆ ਫਿਰਦਾ ਹੈਂ ਤੇ ਮੁਸੱਲੀ ਦੀ ਮਸ਼ਕ 'ਚੋਂ ਪਾਣੀ ਪੀ ਗਿਆ ਹੈ। ਮੁਸਾਫ਼ਿਰ ਨੇ ਆਪਣੀ ਇਕ ਕਹਾਣੀ ਵਿਚ ਵੀ ਜ਼ਿਕਰ ਕੀਤਾ ਹੈ। ਮਾਰਚ, 1947 ਵਿਚ ਮੁਸਾਫ਼ਿਰ ਜੀ, ਮਝੈਲ ਤੇ ਮੈਂ ਆਪਣੇ ਉਧਰ ਰਹਿ ਗਏ ਕੁਝ ਲੋਕਾਂ ਨੂੰ ਇਧਰ ਲਿਆਉਣ ਲਈ ਇਕ ਫੌਜੀ ਗੱਡੀ ਵਿਚ ਗਏ। ਜਾ ਤਾਂ ਅਸੀਂ ਮੇਰੇ ਪਿੰਡ ਰਹੇ ਸਾਂ ਪਰ ਜਦੋਂ ਮੁਸਾਫ਼ਿਰ ਜੀ ਦੇ ਪਿੰਡ ਨੂੰ ਰਾਹ ਆਇਆ ਤਾਂ ਉਹਨਾਂ ਕਿਹਾ ਚਲੋ ਇਥੋਂ ਵੀ ਹੋ ਚਲੀਏ। ਮੁੜ ਕੇ ਆਪ ਨੇ ਕਹਾਣੀ ਲਿਖੀ :

"ਮਾਰਚ, 1947 ਦਾ ਅਖ਼ੀਰ ਸੀ। ਮੇਰਾ ਇਕ ਲੰਮਾ ਹਉਕਾ ਨਿਕਲ ਗਿਆ। ਮੈਂ ਬੜਾ ਪਛਤਾਇਆ। ਪ੍ਰੇਮ ਤੇ ਮਝੈਲ ਮੈਨੂੰ ਹੋੜਦੇ ਰਹੇ ਪਰ ਪਤਾ ਨਹੀਂ ਕਿਉਂ ਜਿਥੋਂ ਪਿੰਡੀ ਤੋਂ ਅਧਵਾਲਾਂ ਦਾ ਰਾਹ ਪਾਟਦਾ ਸੀ, ਤਲ੍ਹੇ ਦੇ ਚੌਕ ਤੋਂ ਮੇਰੇ ਪੈਰ ਅਧਵਾਲਾਂ ਵਾਲੇ ਪਾਸੇ ਪੈ ਗਏ। ਰਸਤੇ ਵਿਚ ਪਹਿਲਾ ਪਿੰਡ ਸਲਮੂਣ ਆਇਆ। ਸਲਮੂਣ ਦੇ ਨੱਥੂ ਖੰਜੇ ਨੂੰ ਮੈਂ ਚਾਚਾ ਤੇ ਸ਼ੇਰੇ ਨੂੰ ਤਾਇਆ ਆਖਦਾ ਹੁੰਦਾ ਸੀ। ਚਾਚੀ ਸਰਬਜਾਨ ਦੇ ਘਰ ਵਿਚ ਮੇਰੇ ਜੋਗਾ ਹੋਰ ਕੁਝ ਨਾ ਹੋਵੇ ਤਾਂ ਉਹ ਸਾਰੇ ਦੇ ਸਾਰੇ ਮੱਖਣ ਵਿਚ ਗੁੜ ਦੀਆਂ ਰੋੜੀਆਂ ਭੋਰ ਕੇ ਕੈਂਹ ਦੇ (ਕਾਂਸ਼ੀ) ਭਾਂਡੇ ਵਿਚ ਮੈਨੂੰ ਚੱਟਾ ਦੇਂਦੀ ਸੀ। ਇਕ ਨਿੱਕੀ ਜਿਹੀ ਪਟਾਰੀ ਵਿਚ ਉਹ ਭੁਜੇ ਹੋਏ ਛੋਲਿਆਂ ਦੀਆਂ ਗੁਲੀਆਂ ਚੁਣ ਚੁਣ ਕੇ ਮੇਰੇ ਵਾਸਤੇ ਜਮ੍ਹਾਂ ਕਰ ਰਖਦੀ ਸੀ। ਇਸ ਵੇਲੇ ਬਹੁਤ ਹੀ ਡੂੰਘੇ ਧਿਆਨ ਵਿਚ ਸਾਂ। ਮਝੈਲ ਨੇ ਮੌਢਾ ਮਾਰਿਆ "ਕੀ ਸੋਚਦੈਂ ਮੁਸਾਫ਼ਿਰਾ, ਕਿੰਨਾਂ ਗਿਣਤੀਆਂ ਵਿਚ ਏਂ" ਇਥੇ ਮੁਸਾਫਿਰ ਸ਼ਬਦ ਸੂਈ ਵਾਂਗ ਮੈਨੂੰ ਚੁਭਿਆ। ਮੈਂ ਚਾਲ੍ਹੀ ਸਾਲ ਪਹਿਲਾਂ ਦੇ ਧੁੰਧਲੇ ਉਮਰ-ਪੱਤਰਿਆਂ ਦੀਆਂ ਅੱਧ ਮਿਟੀਆਂ ਲਕੀਰਾਂ ਗਿਣ ਰਿਹਾ ਸਾਂ। ਚਾਚੀ ਸਰਬਜਾਨ ਦੇ ਘੜੇ 'ਚੋਂ ਮੈਂ ਟਾਸ (ਮਿੱਟੀ ਦਾ ਪਿਆਲਾ) ਵਿਚ ਪਾਣੀ ਪਾ ਕੇ ਪੀ ਲਿਆ ਸੀ, ਚਾਚੀ ਨੇ ਮੇਰੇ ਕੰਨ ਮਰੋੜੇ ਸਨ "ਭੈੜਿਆ ਜਾਤਕਾ ਅੱਗੋਂ ਨਾ ਹੇ ਗੱਲ ਕਰੀਂ, ਤੁਸਾਂ ਸਾਡਾ ਪਾਣੀ ਨਹੀਂ ਪੀ ਸਕਣੈ" "ਮੱਖਣ ਤੇ ਗੁਲੀਆਂ ਖਾ ਸਕਦੇ ਹਾਂ ?" ਮੇਰੀ ਗੱਲ ਦਾ ਜਵਾਬ ਚਾਚੀ ਨੇ ਸਿਰਫ਼ ਇੰਨਾ

ਹੀ ਦਿੱਤਾ ਸੀ "ਜੇ ਤੂੰ ਅੱਗੋਂ ਇਸ ਤਰ੍ਹਾਂ ਕਰਸੇਂ ਤਾਂ ਭਾਈ ਹੁਰੀਂ ਮੇਂਡੇ ਘਰ ਨਹੀਂ ਵੜਨ ਦੇਣ ਲੱਗੇ ।"

ਇਸ ਕਹਾਣੀ ਦਾ ਉਨਵਾਨ "ਹਿੰਦੂ-ਪਾਣੀ, ਮੁਸਲਮਾਨ ਪਾਣੀ ਹੈ", ਇਸ ਸਿਧਾਂਤ ਨੂੰ ਉਹਨਾਂ ਆਪਣੀਆਂ ਕਈ ਕਵਿਤਾਵਾਂ ਵਿਚ ਵੀ ਦਰਸਾਇਆ ।

ਅਕਾਲ ਤਖ਼ਤ ਦੇ ਜਥੇਦਾਰ ਦੀ ਹੈਸੀਅਤ ਵਿਚ ਆਪ ਨੇ ਅਸੰਪਰਦਾਇਕਤਾ ਦਾ ਨਮੂਨਾ ਪੇਸ਼ ਕੀਤਾ ਤੇ "ਅਵਲ ਅਲਹ ਨੂਰ ਉਪਾਇਆ ਕੁਦਰਤ ਕੇ ਸਭ ਬੰਦੇ" ਦੇ ਆਸ਼ੇ ਅਨੁਸਾਰ ਮਾਨਵਤਾ ਤੇ ਸਮਾਨਤਾ ਦਾ ਸੰਦੇਸ਼ ਸਭ ਪੰਜਾਬੀਆਂ ਤੇ ਭਾਰਤੀਆਂ ਤਕ ਪਹੁੰਚਾਇਆ ।

'ਨਾਨਕ ਦਾ ਰੱਬ' ਕਵਿਤਾ ਵਿਚ ਕਹਿੰਦੇ ਹਨ :

> ਆਵੇ ਜ਼ਰੂਰ ਆਵੇ ਰਸਤੇ ਕਿਸੇ ਤੋਂ ਆਵੇ,
> ਪਾਵੇ ਜ਼ਰੂਰ ਪਾਵੇ ਰਸਤੇ ਕਿਸੇ ਤੋਂ ਪਾਵੇ,
> ਦਾਅਵਾ ਹੈ ਇਕ ਤਅੱਸਬ ਉਲਟਾ ਇਹ ਰਾਹ ਭੁਲਾਵੇ
> ਮੋਮਨ ਨਾ ਸਭ ਸੁਜਾਖੇ ਹਿੰਦੂ ਨਾ ਸਾਰੇ ਅੰਨ੍ਹੇ,
> ਜੋ ਇਕ ਅਕਾਲ ਮੰਨੇ, ਮੰਨੇ ਨਾ ਮੈਨੂੰ ਮੰਨੇ ।
> ਗੋਰਾ ਜਾਂ ਕਾਲਾ ਸੌਲਾ, ਇਹ ਰੰਗ ਵੰਨ ਸੁਵੰਨੇ,
> ਹਰ ਰੰਗ ਵਿਚ ਉਹ ਹਸੇ, ਰਹਿੰਦਾ ਹੈ ਫੇਰ ਬੰਨੇ
> ਆਪੇ ਬਣਾਉਂਦਾ ਹੈ, ਢਾਹੇ, ਆਪੇ ਭੰਨੇ
> ਉਹ ਲੱਭ ਲਿਆ ਸੀ ਵੇਖੋ ਪੱਥਰ ਦੇ ਵਿਚੋਂ ਧੰਨੇ,
> ਜੋ ਇਕ ਅਕਾਲ ਮੰਨੇ, ਮੰਨੇ ਨਾ ਮੈਨੂੰ ਮੰਨੇ ।

ਇਸ ਤਰ੍ਹਾਂ ਮੁਸਾਫ਼ਿਰ ਨੇ ਦਸਿਆ ਹੈ ਕਿ ਜੋ ਇਨਸਾਨ ਮਜ਼੍ਹਬ ਦੇ ਸਹੀ ਨਿਸ਼ਾਨੇ ਨੂੰ ਸਮਝ ਲਵੇ ਉਹ ਸਹਿਜ ਅਵਸਥਾ ਦੀ ਟੀਸੀ ਤੇ ਪਹੁੰਚ ਜਾਂਦਾ ਹੈ ਤੇ ਫਿਰ ਦੂਈ ਦਵੈਤ, ਹਸੱਦ ਤੇ ਸਾੜਾ ਉਸ ਦੇ ਨੇੜੇ ਨਹੀਂ ਫਟਕ ਸਕਦੇ ।

ਇਸੇ ਤਰ੍ਹਾਂ ਕਹਾਣੀ "ਖ਼ੁਦਾ ਦਾ ਘਰ" ਵਿਚ ਜਦੋਂ ਉਹ ਜਸਵੰਤ ਸਿੰਘ ਤੇ ਸੰਤ ਸਿੰਘ ਦੀ ਸ਼ਹੀਦੀ ਦਾ ਸਾਕਾ ਲਿਖਦੇ ਹਨ ਤਾਂ ਜਸਵੰਤ ਸਿੰਘ ਤੇ ਮੌਲਵੀ ਦੀ ਗੱਲਬਾਤ ਨੂੰ ਪੇਸ਼ ਕਰਦਿਆਂ ਜਸਵੰਤ ਸਿੰਘ ਦੀ ਉਸ ਗੱਲ ਨੂੰ ਮਹਾਨਤਾ ਦੇਂਦੇ ਹਨ ਜਿਸ ਵਿਚ ਉਸ ਨੇ ਕਿਹਾ ਸੀ :—

"ਮੌਲਵੀ ਜੀ ਅਸੀਂ ਤੁਹਾਡੇ ਵਾਂਗ ਸਿਰਫ਼ ਮਸਜਦ ਨੂੰ ਹੀ ਖ਼ੁਦਾ ਦਾ ਘਰ ਨਹੀਂ ਸਮਝਦੇ । ਸਾਡੇ ਮਜ਼੍ਹਬ ਮੁਤਾਬਕ ਇਹ ਸਾਰੇ ਬੰਦੇ ਰੱਬ ਦੇ ਬਣਾਏ ਹੋਏ ਨੇ ਤੇ ਉਹ ਆਪ ਹਰ ਇਕ ਦੇ ਅੰਦਰ ਵਸਦਾ ਹੈ । ਇਸ ਵਾਸਤੇ ਬੰਦੇ ਦਾ ਜਿਸਮ ਹੀ ਰੱਬ ਦਾ ਘਰ ਹੈ । ਅੱਲ੍ਹਾ ਦੇ ਇਸ ਅਸਲੀ ਘਰ ਨੂੰ ਤਾਂ ਤੁਸੀਂ ਢਾਂਹਦੇ ਫਿਰਦੇ ਹੋ ਤੇ ਪਕਿਆਂ ਦੀਆਂ ਇੱਟਾਂ ਵੱਟਿਆਂ ਦੀਆਂ ਬਣਾਈਆਂ ਇਮਾਰਤਾਂ ਨੂੰ ਤੁਸੀਂ ਰੱਬ ਦਾ ਘਰ ਆਖਦੇ ਹੋ ।"

ਮਾਰਚ 1947 ਦੇ ਫ਼ਸਾਦਾਂ ਤੋਂ ਪਹਿਲਾਂ ਮੁਸਾਫ਼ਿਰ ਦੇ ਇਲਾਕੇ ਵਿਚ ਹਿੰਦੂਆਂ

ਸਿੱਖਾਂ ਤੇ ਮੁਸਲਮਾਨਾਂ ਦੇ ਸੰਬੰਧ ਪਰਸਪਰ ਪਿਆਰ ਵਾਲੇ ਸਨ। ਫ਼ਿਰਕੂ ਜ਼ਹਿਨੀਅਤ ਤਾਂ ਮੁਸਲਿਮਲੀਗ ਦੇ ਪ੍ਰਚਾਰ ਕਰ ਕੇ ਆਈ। ਮੁਸਾਫ਼ਿਰ ਨੇ ਉਨ੍ਹਾਂ ਸਬੰਧਾਂ ਬਾਰੇ ਬਹੁਤ ਲਿਖਿਆ ਹੈ। ਇਕ ਵੰਨਗੀ :

"ਸਾਡੇ ਪਿੰਡ ਵਿਚ ਅਜੇ ਆਟੇ ਦੀ ਚੱਕੀ ਕੋਈ ਨਹੀਂ ਸੀ ਹੁੰਦੀ, ਉਸ ਵੇਲੇ ਦੀ ਗੱਲ ਹੈ। ਘਰ ਦੀਆਂ ਔਰਤਾਂ ਹੀ ਚੱਕੀ ਪੀਂਹਦੀਆਂ ਸਨ, ਨੇੜੇ ਤੇੜੇ ਸੂਹਾਂ ਦੇ ਕਿਨਾਰੇ ਪਨ ਚੱਕੀਆਂ ਵੀ ਸਨ, ਜਿਨ੍ਹਾਂ ਨੂੰ ਅਸੀਂ ਜੰਦਰ ਆਖਦੇ ਸਾਂ। ਉਥੋਂ ਮੇਰੇ ਪਿਤਾ ਜੀ ਵੀ ਕਦੇ-ਕਦੇ ਆਟਾ ਪਿਸਾ ਲਿਆਂਦੇ ਸਨ, ਪਰ ਘਰ ਦੀ ਹੱਥ-ਚੱਕੀ ਕਾਫ਼ੀ ਚਲਦੀ ਸੀ। ਮਾਲ ਡੰਗਰ ਲਈ ਦਾਣਾ ਵੀ ਦਲਣਾ ਹੁੰਦਾ ਸੀ। ਇਹ ਕੰਮ ਰੋਜ਼ਾਨਾ ਬੇਜੀ ਨੂੰ ਕਰਨਾ ਪੈਂਦਾ ਸੀ। ਮਾਰਚ 1947 ਦੇ ਉਜਾੜੇ ਦੀ ਦਰਦਨਾਕ ਕਥਾ ਤਾਂ ਆਪਣੀ ਥਾਂ ਤੇ ਆਵੇਗੀ। ਸਾਡਾ ਪਿੰਡ ਅਜੇ ਉਜੜ ਹੀ ਰਿਹਾ ਸੀ ਕਿ ਮੈਨੂੰ ਆਖ਼ਰੀ ਫੇਰਾ ਮਾਰਨ ਦਾ ਮੌਕਾ ਮਿਲ ਗਿਆ। ਸੂਰਜ ਦੀ ਟਿੱਕੀ ਆਖ਼ਰੀ ਦਮਾਂ ਤੇ ਸੀ ਜਦ ਮੈਂ ਹਸਰਤ ਭਰੀਆਂ ਅੱਖਾਂ ਨਾਲ ਉਜੜਦੀਆਂ ਪੁਜੜਦੀਆਂ ਯਾਦਗਾਰਾਂ ਨੂੰ ਵੇਖਿਆ। ਘਰ ਦੇ ਸੁਫ਼ੇ (ਵੱਡਾ ਕਮਰਾ) ਦੀ ਅੰਦਰਲੀ ਕੋਠੀ ਵਿਚੋਂ ਵੀ ਮੈਂ ਫਿਰ ਆਇਆ, ਕੋਈ ਚੀਜ਼ ਪੈਰਾਂ ਵਿਚ ਨਾ ਅੜੀ। ਖੱਬੀ ਨੁਕਰ ਵਿਚ ਆਪਣੀ ਥਾਂ ਤੇ ਪਈ ਹੋਈ ਚੱਕੀ ਨੇ ਮੇਰੇ ਸਾਹਮਣੇ ਕਈ ਵਿਸਰੀਆਂ ਯਾਦਾਂ ਨੂੰ ਪਰਤੱਖ ਲੈ ਆਂਦਾ। ਚੱਕੀ ਕਾਹਦੀ, ਇਹ ਇਕ ਮਿੱਠੀ ਲੋਰੀ ਸੀ ਜਿਸ ਦੇ ਹਿਲੋਰੇ ਮੈਨੂੰ ਡੂੰਘੀ ਨੀਂਦਰ ਵਿਚ ਲੈ ਜਾਂਦੇ ਸਨ। ਸਵੇਰੇ ਮੂੰਹ ਹਨੇਰੇ ਹੀ ਬੇ ਜੀ ਦੀਆਂ ਕੁਝ ਸਹੇਲੀਆਂ ਆਪਣੇ-ਆਪਣੇ ਦਾਣਿਆਂ ਦੀਆਂ ਟੋਕਰੀਆਂ ਲੈ ਕੇ ਆ ਜਾਂਦੀਆਂ। ਬਖੋ ਅਲ ਪਿਆਲਾਂ ਦੀ, ਭਾਗਭਰੀ ਮਰਾਸਣ, ਭਾਗਵੰਤੀ ਮਹਿਤੀ, ਗਾਹਰਾਂ ਸਯਦਯਾਣੀ, ਖਾਤੂਦਾਈ, ਇਹ ਨਾਂ ਮੈਨੂੰ ਯਾਦ ਰਹਿ ਗਏ ਹਨ। ਮੇਰੇ ਬਹੁਤ ਹੀ ਨਿੱਕੇ ਹੁੰਦੇ ਦੀ ਗੱਲ ਹੈ, ਇਹ ਸਾਰੀਆਂ ਵਾਰੋ ਵਾਰੀ ਪਹਿਲਾਂ ਬੇ ਜੀ ਦਾ ਹੱਥ ਵਟਾਂਦੀਆਂ, ਬੇ ਜੀ ਵਿਹਲੇ ਹੋ ਕੇ ਦੁੱਧ ਰਿੜਕਣ ਲਗ ਜਾਂਦੇ ਤੇ ਇਹ ਰਲ ਮਿਲ ਕੇ ਆਪਣੇ ਦਾਣੇ ਪੀਸਦੀਆਂ। ਭਾਗਭਰੀ ਇਨ੍ਹਾਂ ਨੂੰ ਗੌਣ ਟੱਪੇ ਸੁਣਾਂਦੀ। ਥੋੜ੍ਹੇ ਚਿਰ ਲਈ ਸਾਡਾ ਘਰ ਇਕ ਸੰਗੀਤ ਹਾਲ ਬਣ ਜਾਂਦਾ। ਖਾਤੂ ਦਾਈ ਮੇਰੇ ਨਾਲ ਮਖੌਲਾਂ ਵਿਚ ਲੱਗ ਜਾਂਦੀ, ਉਸ ਦੀ ਇਕ ਗੱਲ ਮੈਨੂੰ ਯਾਦ ਰਹਿ ਗਈ ਹੈ। ਉਹ ਮੈਨੂੰ ਆਖਦੀ, "ਗੁੜ੍ਹ ਨਾ ਖਾਇਆ ਕਰ, ਦੰਦ ਢਹਿ ਜਾਸਣ ਨੀ ਤੇ ਕਿਸੇ ਵਹੁਟੀ ਨਹੀਂਉਂ ਦੇਣੀ।" ਖਾਤੂ ਦੀ ਗੱਲ ਸੁਣ ਕੇ ਬਖੋ ਨੇ ਬੋਲ ਪੈਣਾ, "ਦਫ਼ਾ ਹੋ ਨੀਂ ਹੈਡਾ ਸੋਹਣਾ ਜ਼ਾਤਕ, ਭਾਈ ਉਰੀ ਸਾਨੂੰ ਦੇ ਛੋੜਨ ਖਾਂ। ਗੋਰੀ ਨਿਛੋਹ ਕੁੜੀ ਇਕ ਨਹੀਂ ਜਿਤਨੀਆਂ ਆਖਸੀ ਨਿਕਾਹ ਕਰਾ ਦੇਸਾਂ।"

ਅਹਿਮਦਾਬਾਦ ਵਿਚ ਜਦੋਂ ਫ਼ਿਰਕੂ ਫ਼ਸਾਦ ਹੋਏ ਤਾਂ ਪਾਕਿਸਤਾਨ ਦੇ ਸ਼ਾਇਰ ਡਾਕਟਰ ਫ਼ਕੀਰ ਨੇ ਇਕ ਕਵਿਤਾ ਲਿਖੀ ਜਿਸ ਦਾ ਸਿਰਲੇਖ ਸੀ "ਜ਼ਿੰਦਾ ਮੁਸਲਮਾਨਾਂ ਦਾ ਖ਼ੂਨ"। ਮੁਸਾਫ਼ਿਰ ਨੇ ਜਵਾਬ ਵਿਚ ਆਪਣੇ ਖ਼ਿਆਲ ਇਸ ਤਰ੍ਹਾਂ ਪ੍ਰਗਟ ਕੀਤੇ :—

*"ਅਹਿਮਦਾਬਾਦ ਵਿਚ ਹੋਇਆ ਹੈ ਇਨਸਾਨਾਂ ਦਾ ਖ਼ੂਨ
ਫ਼ਕੀਰ ਜਿਸ ਨੂੰ ਆਖਦਾ ਹਿੰਦੀ ਮੁਸਲਮਾਨਾਂ ਦਾ ਖ਼ੂਨ
ਸੱਚ ਹੈ, ਸਹਿਮਤ ਹਾਂ ਮੈਂ ਸੰਸਾਰ ਸਾਰੇ ਤਕ ਲਿਆ।
ਗਾਂਧੀ ਦੇ ਘਰ ਵਿਚ ਹੋ ਰਿਹਾ ਗਾਂਧੀ ਦੇ ਅਰਮਾਨਾਂ ਦਾ ਖ਼ੂਨ
ਜੀਂਦੀਆਂ ਲਾਸ਼ਾਂ ਮਨੁੱਖ ਜਿਥੇ ਮਨੁੱਖਤਾ ਮਰ ਗਈ
ਜਵਾਹਰ ਲਾਲ ਦੇ ਸਭ ਕੀਤੇ ਐਲਾਨਾਂ ਦਾ ਖ਼ੂਨ
ਦੇਸ਼ ਵਾਸੀ ਦੇਸ਼ ਦੇ ਆਪੇ ਹੀ ਕਾਤਿਲ ਹੋ ਗਏ
ਹਿੰਦੀਆਂ ਦਾ, ਹਿੰਦੂਆਂ ਦਾ ਨਾ ਮੁਸਲਮਾਨਾਂ ਦਾ ਖ਼ੂਨ
ਇਨਸਾਨ ਹੈਵਾਨਾਂ ਦੇ ਹੱਥੋਂ ਹੋਇਆ ਇਨਸਾਨਾਂ ਦਾ ਖ਼ੂਨ
ਫਕੀਰ ਜੀ ਸਮੋਝ ਨਾ, ਇਹ ਹਿੰਦੀ ਮੁਸਲਮਾਨਾਂ ਦਾ ਖ਼ੂਨ।"

ਇਹ ਮੁਸਾਫ਼ਿਰ ਦਾ ਧਰਮ, ਅਸੰਪਰਦਾਇਕਤਾ, ਮਾਨਵਤਾ ਤੇ ਕੌਮੀ ਏਕਤਾ ਵਿਚ ਦ੍ਰਿੜ੍ਹ ਵਿਸ਼ਵਾਸ਼ ਹੀ ਸੀ ਜਿਸ ਨੇ ਉਸ ਕੋਲੋਂ ਰਾਜਨੀਤਿਕ ਏਕਤਾ, ਸਮਾਜਕ ਏਕਤਾ ਤੇ ਅਨੇਕਤਾ ਵਿਚ ਏਕਤਾ ਤੇ ਇਤਨਾ ਸਾਹਿਤ ਲਿਖਵਾਇਆ ਜੋ ਪਰਲੋ ਤੀਕ ਆਉਂਦੀਆਂ ਪੀੜ੍ਹੀਆਂ ਲਈ ਰੋਸ਼ਨ ਮੁਨਾਰੇ ਦਾ ਕੰਮ ਕਰਦਾ ਰਹੇਗਾ। ਇਸੇ ਵਿਸ਼ੇ ਤੇ ਕਿਤਨਾ ਖ਼ੂਬਸੂਰਤ ਕਿਹਾ ਹੈ ਮੁਸਾਫ਼ਿਰ ਨੇ :—

"ਹਰ ਮੰਦਰ ਹਰ ਜਨ ਦਾ ਹਿਰਦਾ ਜੇ ਟੁੱਟਾ ਤਾਂ ਸਮਝੋ
ਇਕ ਮੰਦਰ ਦੀ ਪੂਜਾ ਕੀਤੀ ਇਕ ਮੰਦਰ ਨੂੰ ਢਾਹਿਆ।"

ਇਕ ਰੁਬਾਈ ਵਿਚ ਲਿਖਦੇ ਹਨ :—

*ਚੰਗੇ ਪਦਾਰਥ ਪਾਲ ਤਨ ਨੂੰ
ਰਿਸ਼ਟ ਪੁਸ਼ਟ ਜਵਾਨ ਬਣ
ਸਿੱਖ ਕਰਤੱਬ ਜੰਗ ਵਾਲੇ
ਸੂਰਮਾ ਬਲਵਾਨ ਬਣ
ਹਿੰਦੂ ਜਾਂ ਮੁਸਲਮਾਨ ਬਣ ਸਿੱਖ ਜੈਨੀ ਪਾਰਸੀ
ਇਨਸਾਨ ਪਰ ਇਨਸਾਨ ਬਣ, ਬਣ ਜੋ ਮਰਜ਼ੀ ਉ ਬਣ।

27 ਮਈ 1964 ਨੂੰ ਦੇਸ਼ ਦੇ ਹਰਮਨ ਪਿਆਰੇ ਨੇਤਾ ਜਵਾਹਰ ਲਾਲ ਦੀ ਮੌਤ ਹੋ ਗਈ। ਆਪ ਨੇ ਲਿਖਿਆ :—

ਸੰਨ ਉੱਨੀ ਸੌ ਚੌਂਠ
ਸਤਾਈ ਮਈ ਦੀ
ਸਿਖਰ ਦੁਪਹਿਰੇ ਦੋ ਵਜੇ ਹੀ
ਰਾਤ ਕਾਲੀ ਪੈ ਗਈ।
ਸ਼ਾਮ ਕੁਝ ਧੁੰਧਲੀ ਜਿਹੀ

---

*ਇਨਸਾਨਾਂ ਦਾ ਖ਼ੂਨ, ਪੇਜ 118, ਦੂਰ ਨੇੜੇ
*ਇਨਸਾਨ ਬਣ, ਪੇਜ 59, ਜੀਵਨ ਪੰਧ

ਆਕਾਸ਼ ਕੁਝ ਮੈਲਾ ਜਿਹਾ
ਚੈਨ ਅੱਜ ਲੀਤਾ ਕਿਸੇ ਬੇ-ਚੈਨ ਨੇ
ਬੇ-ਚੈਨ ਦੁਨੀਆਂ ਹੋ ਗਈ
ਸਾਰੀ ਖ਼ੁਦਾਈ ਹਿਲ ਗਈ
ਜਾਗਣ ਦਾ ਜਿਸ ਤੇ ਭਾਰ ਸੀ
ਉਹ ਸੌਂ ਗਿਆ ।

ਜਿਸ ਤਰ੍ਹਾਂ ਉੱਤੇ ਦੱਸਿਆ ਗਿਆ ਹੈ ਕਿ ਮੁਸਾਫ਼ਿਰ ਦੇ ਮਾਤਾ ਜੀ ਉਨ੍ਹਾਂ ਦੇ ਬਚਪਨ ਵਿਚ ਹੀ ਗੁਜ਼ਰ ਗਏ ਸਨ । ਪਿਤਾ ਜੀ ਨਾਲ ਉਨ੍ਹਾਂ ਨੂੰ ਬਹੁਤ ਜ਼ਿਆਦਾ ਪਿਆਰ ਸੀ ਤੇ ਪਿਤਾ ਜੀ ਵੀ ਉਨ੍ਹਾਂ ਨੂੰ ਸਭ ਪੁੱਤਰਾਂ ਨਾਲੋਂ ਵਧੇਰੇ ਪਿਆਰ ਕਰਦੇ ਸਨ। 1942 ਦੀ ਤਹਿਰੀਕ ਵਿਚ ਮੁਸਾਫ਼ਿਰ ਜੀ ਸ਼ਾਹਪੁਰ ਜੇਲ੍ਹ ਵਿਚ ਸਨ ਕਿ ਉਨ੍ਹਾਂ ਦੇ ਪਿਤਾ ਜੀ ਗੁਜ਼ਰ ਗਏ । ਜਦੋਂ ਸ਼ਾਹਪੁਰ ਜੇਲ੍ਹ ਟੁੱਟ ਜਾਣ ਕਰ ਕੇ ਉਹ ਸਿਆਲਕੋਟ ਜੇਲ੍ਹ ਵਿਚ ਆਏ ਤਾਂ ਪਹਿਲੀ ਰਾਤ ਉਹ ਮੇਰੀ ਕੋਠੜੀ ਵਿਚ ਹੀ ਰਹੇ । ਮੈਂ ਉਨ੍ਹਾਂ ਨੂੰ ਉਹਨਾਂ ਦੇ ਪਿਤਾ ਜੀ ਬਾਰੇ ਅਫਸੋਸ ਕੀਤਾ ਤਾਂ ਉਨ੍ਹਾਂ ਨੇ ਇਸ ਤਰ੍ਹਾਂ ਗੱਲ ਸੁਣਾਈ :

"ਪਿਤਾ ਜੀ ਦੀ ਬੜੀ ਖ਼ਾਹਿਸ਼ ਸੀ ਕਿ ਸੁਆਸ ਦੇਣ ਤੋਂ ਪਹਿਲਾਂ ਮੈਂ ਉਹਨਾਂ ਨੂੰ ਮਿਲਾਂ । ਮੈਂ ਤਾਂ ਮਜਬੂਰ ਸਾਂ । । ਕਨ੍ਹਈਆ ਸਿੰਘ (ਮੁਸਾਫ਼ਿਰ ਦਾ ਛੋਟਾ ਭਰਾ) ਨੇ ਪੈਰੋਲ ਦੀ ਅਰਜ਼ੀ ਦਿੱਤੀ ਪਰ ਸਰਕਾਰ ਨੇ ਮਨਜ਼ੂਰ ਨਾ ਕੀਤੀ । ਪਿਤਾ ਜੀ ਮੈਨੂੰ ਮਿਲਣ ਲਈ ਲਿਲਕਣੀਆਂ ਕੱਢਦੇ ਤਰਸ ਤਰਸ ਕੇ ਗਏ । ਕਨ੍ਹਈਆ ਸਿੰਘ ਦਸਦਾ ਹੈ ਕਿ ਜਦੋਂ ਅੰਤਮ ਸਮਾਂ ਨੇੜੇ ਆ ਗਿਆ ਤਾਂ ਕਹਿਣ ਲੱਗੇ, "ਕਨ੍ਹਈਆ ਤੂੰ ਮੇਰੀ ਮੰਜੀ ਉਸ ਜੇਲ੍ਹ ਦੀ ਡਿਉਢੀ ਦੇ ਦਰਵਾਜ਼ੇ ਅੱਗੇ ਲੈ ਚਲ ਜਿਥੇ ਮੁਸਾਫਿਰ ਕੈਦ ਹੈ, ਮੈਂ ਉਥੇ ਹੀ ਪ੍ਰਾਣ ਦਿਆਂਗਾ । ਜਦ ਤਕ ਮੁਸਾਫ਼ਿਰ ਆ ਨਾ ਜਾਵੇ ਮੇਰੀਆਂ ਹੱਡੀਆਂ ਸਾਂਭ ਕੇ ਰੱਖਣੀਆਂ" । ਇਹ ਕਹਿੰਦਿਆਂ ਕਹਿੰਦਿਆਂ ਮੁਸਾਫ਼ਿਰ ਜੀ ਦੀਆਂ ਅੱਖਾਂ ਵਿਚੋਂ ਦੋ ਅੱਥਰੂ ਤ੍ਰਿਪ ਤ੍ਰਿਪ ਕਰਕੇ ਵਗੇ ਜੋ ਉਨ੍ਹਾਂ ਦੀ* ਦੁੱਧ ਚਿੱਟੀ ਦਾੜ੍ਹੀ ਦੇ ਵਾਲਾਂ ਵਿਚ ਇਸ ਤਰ੍ਹਾਂ ਅਟਕ ਗਏ ਜਿਵੇਂ ਚਾਂਦੀ ਦੀਆਂ ਤਾਰਾਂ ਵਿਚ ਦੋ ਮੋਤੀ ਪਰੁਚ ਗਏ ਹੋਣ ।

*ਉਪਰੋਂ ਬਨੇਰਾ ਢਹਿ ਪਿਆ
ਮਾੜੀ ਬਚਾਵਾਂ ਕਿਸ ਤਰ੍ਹਾਂ
ਬੁਨਿਆਦ ਦੀ ਇੱਟ ਉਖੱੜੀ
ਕੰਧਾਂ ਟਿਕਾਵਾਂ ਕਿਸ ਤਰ੍ਹਾਂ
ਜੋ ਜਾਉਂਦਾ ਮੁੜਦਾ ਨਹੀਂ
ਟੁੱਟਿਆ ਸ਼ੀਸ਼ਾ ਜਿਵੇਂ

---

*ਕਵਿਤਾ ਪਿਤਾ ਜੀ ਦੀ ਯਾਦ, ਪੇਜ 23, ਮੁਸਾਫ਼ਰੀਆਂ
*ਪੇਜ 43, "ਮੁਸਾਫ਼ਰ ਯਾਦਾਂ", ਦੁਆਰਾ ਪ੍ਰੇਮ ਸਿੰਘ ਪ੍ਰੇਮ

ਉਹੋ ਜਿਹਾ ਜੁੜਦਾ ਨਹੀਂ
ਵੇਖਦਾ ਹਾਂ ਮੌਤ ਦਾ
ਜਦ ਇਹ ਨਤੀਜਾ ਜ਼ਾਹਿਰੀ
ਭੁੱਲ ਜਾਂਦਾ ਫ਼ਲਸਫ਼ਾ
ਸਭ ਭੁੱਲ ਜਾਂਦੀ ਸ਼ਾਇਰੀ
ਹਾਏ ! ਉਹ ਸੂਰਤ ਮੈਂ ਹੁਣ
ਉਸ ਸ਼ਕਲ ਵਿਚ ਤੱਕਣੀ ਨਹੀਂ
ਦਿਲ ਨੇ ਉਹ ਭੁੱਲਣੀ ਨਹੀਂ
ਅੱਖਾਂ ਨੇ ਲੱਭ ਸਕਣੀ ਨਹੀਂ
ਸੁਪਨਿਆਂ ਵਿਚ
ਜ਼ਿੰਦਗੀ ਭਰ ਆਏਗੀ
ਅੱਖ ਖੁੱਲ੍ਹਣ ਤੇ ਸਦਾ ਤੜਪਾਏਗੀ ।

ਇਸ ਸੰਬੰਧ ਵਿਚ ਹੋਰ ਇਕ ਥਾਂ ਤੇ ਮੁਸਾਫ਼ਿਰ ਨੇ ਆਪਣੇ ਜਜ਼ਬਾਤ ਦਾ ਜ਼ਿਕਰ ਇਸ ਤਰ੍ਹਾਂ ਕੀਤਾ :—

ਸਿਆਲਕੋਟ ਵਿਚ ਸਾਰੇ ਸਿਰ ਫਿਰੇ ਇਕੱਠੇ ਹੋ ਗਏ । ਸ਼ੁਰੂ ਵਿਚ ਅਖ਼ਬਾਰਾਂ ਬੰਦ, ਚਿੱਠੀਆਂ ਬੰਦ, ਮੁਲਾਕਾਤਾਂ ਬੰਦ । ਪਿਤਾ ਜੀ ਬੀਮਾਰ ਹੋ ਗਏ, ਮਿਲ ਨਹੀਂ ਸੀ ਸਕਦੇ । ਮੁਸਾਫ਼ਿਰ ਪੁੱਤਰ ਲਈ ਅੰਤਮ ਸੁਆਸ ਦੇਂਦਿਆਂ ਸੁਨੇਹਾ ਛੱਡ ਗਏ ਕਿ ਉਸ ਦੇ ਆਉਣ ਤਕ ਮੇਰੀਆਂ ਹੱਡੀਆਂ ਸੰਭਾਲ ਰਖਣੀਆਂ । ਕੈਦ ਲੰਮੀ ਹੋ ਜਾਣ ਕਰ ਕੇ ਇਹ ਵੀ ਗੱਲ ਨਾ ਹੋ ਸਕੀ । ਘਰ ਵਾਲੀ ਇਕ ਵੇਰਾਂ ਨਾਰਾਜ਼ ਹੋਈ ਸੀ ਕਿ ਮੈਂ ਨਿੱਕੇ ਪੁੱਤਰ ਦੇ ਜਨਮ ਦਿਨ ਤੇ ਉਸ ਦੀਆਂ ਖ਼ੁਸ਼ੀਆਂ ਵਿਚ ਸ਼ਾਮਲ ਨਹੀਂ ਹੋ ਸਕਿਆ । ਉਸ ਨੂੰ ਕੀ ਪਤਾ ਸੀ ਕਿ ਹਾਲਾਤ ਐਸੇ ਵੀ ਬਣ ਸਕਦੇ ਹਨ ਕਿ ਆਪਣੇ ਜਿਗਰ ਦੇ ਟੋਟਿਆਂ ਦੇ ਦਵਾ ਦਾਰੂ ਲਈ ਤੇ ਫਿਰ ਭਾਣਾ ਵਰਤ ਜਾਣ ਤੇ ਅੰਤਮ ਸੰਸਕਾਰ ਵਿਚ ਸ਼ਾਮਲ ਹੋਣ ਤੇ ਆਉਣੋਂ ਵੀ ਨਾ ਕਰਨੀ ਪਵੇਗੀ । ਜੋ ਆਪਣੇ ਨਾਲ ਵਾਪਰੀ ਉਹੋ ਕਈਆਂ ਸਾਥੀਆਂ ਨਾਲ ਵਾਪਰਦੀ ਇਨ੍ਹਾਂ ਅੱਖਾਂ ਨੇ ਵੇਖੀ ।"

ਇਸ ਤੋਂ ਇਲਾਵਾ ਹੋਰ ਮੁਸਾਫ਼ਿਰ ਨੂੰ ਆਪਣੇ ਸਫ਼ਰ ਵਿਚ ਕੀ ਕੀ ਵੇਖਣਾ ਪਿਆ, ਇਸ ਦਾ ਜ਼ਿਕਰ ਵੀ ਮੁਸਾਫ਼ਿਰ ਦੀ ਕਲਮ ਨੇ ਕੀਤਾ :—

"*ਆਖ਼ਰੀ ਟੱਕਰ ਵੀ ਬੜੀ ਸਖ਼ਤ ਸੀ । ਲੜਾਈ ਕਰ ਕੇ ਅੰਗਰੇਜ਼ ਵੀ ਬਿਪਤਾ ਵਿਚ ਸੀ । ਮੁਸਲਮ ਲੀਗ ਨੂੰ ਸ਼ਹਿ ਦੇ ਕੇ ਫ਼ਿਰਕੇਦਾਰਾਨਾ ਫ਼ਸਾਦਾਂ ਦੀ ਨੀਂਹ ਰਖਾ ਦਿਤੀ । ਜਦੋਂ ਮਹਾਤਮਾ ਗਾਂਧੀ ਤੇ ਬਾਕੀ ਕੈਦੀ ਰਿਹਾ ਹੋ ਕੇ ਆਏ, ਬਾਹਰ ਫ਼ਸਾਦਾਂ ਦਾ ਦੌਰ ਦੌਰਾ ਸੀ । ਸਾਬਤ ਇਹ ਕੀਤਾ ਜਾ ਰਿਹਾ ਸੀ ਕਿ ਹਿੰਦੁਸਤਾਨੀ ਇਕ ਕੌਮ ਨਹੀਂ ਹਨ, ਇਥੇ ਹਿੰਦੂ ਤੇ ਮੁਸਲਮਾਨ ਦੋ ਵੱਖ ਵੱਖ ਕੌਮਾਂ ਹਨ । ਪੱਛਮ

---

*ਅੱਖੀਂ ਵੇਖ ਨਾ ਰਜੀਆਂ, ਪੇਜ 288, ਸਿਮਰਤੀ ਗਰੰਥ

ਵਾਲੇ ਪਾਸੇ ਫ਼ਸਾਦ ਪਹਿਲਾਂ ਰਾਵਲਪਿੰਡੀ ਡਵੀਜ਼ਨ ਤੋਂ ਸ਼ੁਰੂ ਕਰਵਾਏ ਗਏ, ਜਿਥੇ ਮੁਸਲਮਾਨ ਬਹੁ-ਸੰਮਤੀ ਸੀ। ਇਨ੍ਹਾਂ ਅੱਖਾਂ ਨੇ ਇਹ ਦੁਖਦਾਈ ਨਜ਼ਾਰਾ ਵੀ ਵੇਖਿਆ। ਜਵਾਹਰ ਲਾਲ ਦਿੱਲੀ ਤੋਂ ਲਾਹੌਰ ਆਏ, ਉਹ ਰਾਵਲਪਿੰਡੀ ਦਾ ਇਲਾਕਾ ਆਪਣੀ ਅੱਖੀਂ ਵੇਖਣਾ ਚਾਹੁੰਦੇ ਸਨ। ਉਨ੍ਹਾਂ ਮੈਨੂੰ ਤੇ ਦੀਵਾਨ ਚਮਨ ਲਾਲ ਨੂੰ ਨਾਲ ਜਾਣ ਲਈ ਕਿਹਾ। 1947 ਮਾਰਚ ਦਾ ਮਹੀਨਾ ਸੀ। ਲਾਹੌਰੋਂ ਹਵਾਈ ਜਹਾਜ਼ ਉੱਡਿਆ, ਉਸ ਨੇ ਰਾਵਲਪਿੰਡੀ ਤਕ ਪੁੱਜਣ ਲਈ ਕਈ ਘੰਟੇ ਲਾਏ। ਲੋੜ ਅਨੁਸਾਰ ਜਹਾਜ਼ ਨੂੰ ਨੀਵਾਂ ਕਰ ਦਿਤਾ ਜਾਂਦਾ, ਤਾਂ ਜੋ ਸੜਦੇ ਢਹਿੰਦੇ ਮਕਾਨ ਵੇਖੇ ਜਾ ਸਕਣ। ਹਰ ਪਾਸੇ ਤਬਾਹੀ ਹੀ ਤਬਾਹੀ ਨਜ਼ਰ ਆ ਰਹੀ ਸੀ। ਪੱਕੇ ਪਿੰਡ ਖੋਲੇ ਬਣੇ ਹੋਏ ਸਨ। ਰਾਵਲਪਿੰਡੀ ਪੁੱਜੇ, ਛਾਉਣੀ ਦੇ ਖੁੱਲ੍ਹੇ ਮੈਦਾਨ ਵਿਚ ਹਰ ਪਾਸੇ ਹਾਹਾਕਾਰ ਮੱਚੀ ਹੋਈ ਸੀ। ਕਿਸੇ ਦਾ ਪਿਉ, ਕਿਸੇ ਦੀ ਮਾਂ, ਕਿਸੇ ਦਾ ਵੀਰ, ਕਿਸੇ ਦੀ ਭੈਣ। ਤਿੰਨਾਂ-ਤਿੰਨਾਂ ਕੱਪੜਿਆਂ ਵਿਚ ਭੱਜ ਕੇ ਆਏ ਲੋਕ ਮੈਦਾਨ ਵਿਚ ਰੁਲ ਰਹੇ ਸਨ ਤੇ ਸਦਾ ਲਈ ਵਿਛੜ ਚੁੱਕੇ ਪਿਆਰਿਆਂ ਨੂੰ ਰੋ ਰਹੇ ਸਨ। ਜਵਾਹਰ ਲਾਲ ਇਹ ਦਰਦਨਾਕ ਨਜ਼ਾਰਾ ਵੇਖ ਨਾ ਸਕੇ। ਉਸ ਦਿਨ ਇਸ ਮਜ਼ਬੂਤ ਇਰਾਦੇ ਵਾਲੇ ਮਨੁੱਖ ਦੀਆਂ ਅੱਖਾਂ ਵਿਚ ਅੱਥਰੂ ਵੇਖੇ ਗਏ। "ਮੁਸਾਫ਼ਿਰ : ਮੁਝ ਸੇ ਯੇਹ ਹਾਲਤ ਦੇਖੀ ਨਹੀਂ ਜਾਤੀ। ਦੀਵਾਨ ਸਾਹਿਬ ਔਰ ਤੁਮ ਸਭ ਮਿਲ ਕਰ ਜੋ ਕੁਝ ਹੋ ਸਕਤਾ ਹੈ ਕਰੋ।" ਭਰੇ ਹੋਏ ਦਿਲ ਨਾਲ ਜਵਾਹਰ ਲਾਲ ਵਾਪਸ ਆ ਗਏ। ਅਸਾਂ ਉਥੇ ਹੀ ਕੁਝ ਚਿਰ ਹੋਰ ਰਹਿਣ ਦੀ ਆਗਿਆ ਲੈ ਲਈ।

ਮੁਲਕ ਆਜ਼ਾਦ ਹੋ ਗਿਆ, ਪਰ ਅਸਾਂ ਪੰਜਾਬੀਆਂ ਨੂੰ ਜਿਹੜਾ ਆਜ਼ਾਦੀ ਦਾ ਫੁੱਲ ਮਿਲਿਆ, ਉਸ ਦੇ ਨਾਲ ਬੜੇ ਤੇਜ਼ ਕੰਡੇ ਸਨ, ਜਿਨ੍ਹਾਂ ਦੀਆਂ ਝਰੀਟਾਂ ਦਾ ਦਰਦ ਦੇਰ ਤਕ ਹੁੰਦਾ ਰਿਹਾ। ਪੰਜਾਬੀ ਫਿਰ ਵੀ ਮਿਹਨਤ ਨਾਲ ਆਪਣੇ ਪੈਰਾਂ ਤੇ ਖੜੇ ਹੋ ਗਏ। ਮਹਾਤਮਾ ਗਾਂਧੀ ਦੇਸ਼ ਨੂੰ ਵੰਡਵਾ ਕੇ ਆਜ਼ਾਦੀ ਲੈਣ ਦੇ ਹੱਕ ਵਿਚ ਨਹੀਂ ਸਨ। ਵੰਡਣ ਦੇ ਹਾਮੀਆਂ ਨੂੰ ਉਹ ਸਮੁੱਚੇ ਦੇਸ਼ ਦੀ ਪਹਿਲੀ ਪੁਜ਼ੀਸ਼ਨ ਵੀ ਦੇਣ ਨੂੰ ਤਿਆਰ ਸਨ। ਬਹੁਸੰਮਤੀ ਨੇ ਵੰਡ ਮੰਨ ਲਈ। ਮਹਾਤਮਾ ਗਾਂਧੀ ਜੀ ਨੇ ਆਪਣੀ ਰਾਏ ਖੁੱਲ੍ਹੇ ਤੌਰ ਤੇ ਦੇ ਕੇ ਇਨਸਾਫ਼ ਇਸ ਵਿਚ ਸਮਝਿਆ ਕਿ ਬਹੁਸੰਮਤੀ ਦੀ ਗੱਲ ਪੂਰੀ ਹੋਣੀ ਚਾਹੀਦੀ ਹੈ। ਹੁਣ ਉਨ੍ਹਾਂ ਆਜ਼ਾਦ ਦੇਸ਼ ਨੂੰ ਉਸਾਰੂ ਰੌਸ਼ਨੀ ਦੇਣੀ ਸੀ, ਪਰ ਦੇਸ਼ ਵਾਸੀਆਂ ਵਿਚੋਂ ਹੀ ਕੁਝ ਦੀਆਂ ਅੱਖਾਂ ਚੁੰਧਿਆ ਗਈਆਂ। ਇਕ ਚੁੰਧਿਆਈ ਅੱਖ ਨੇ ਰੌਸ਼ਨੀ ਦਾ ਜ਼ਾਹਿਰੀ ਸੋਮਾਂ ਬੰਦ ਕਰ ਦਿੱਤਾ। ਇਹ ਦਰਦਨਾਕ ਘਟਨਾ ਵੀ ਪਿਛਲੇ ਪੰਝੀਆਂ ਸਾਲਾਂ ਵਿਚ ਇਨ੍ਹਾਂ ਅੱਖਾਂ ਨੂੰ ਵੇਖਣੀ ਪਈ। ਗਾਂਧੀ ਜੀ ਦੇ ਇਹ ਸ਼ਬਦ ਕੰਨਾਂ ਨੇ ਸੁਣੇ, **"ਜੇ ਕਿਸੇ ਨੇ ਮੈਨੂੰ ਗੋਲੀ ਮਾਰ ਦਿਤੀ ਤੇ ਮੈਂ ਇਹ ਗੋਲੀ ਬਿਨਾਂ ਆਹ ਭਰਿਆਂ ਬਰਦਾਸ਼ਤ ਕੀਤੀ ਤੇ ਈਸ਼ਵਰ ਦਾ ਨਾਂ ਲੈਂਦਿਆਂ ਪ੍ਰਾਣ ਛੱਡੇ, ਕੇਵਲ ਤਾਂ ਹੀ ਮੈਂ ਆਪਣੇ ਦਾਹਵੇ ਤੇ ਪੂਰਾ ਉਤਰਾਂਗਾ।"** ਇਹ ਸ਼ਬਦ ਸੁਣਨ ਤੋਂ ਘੰਟਿਆਂ ਪਿੱਛੋਂ ਗੋਲੀ ਖਾ ਕੇ ਸੁੱਤੇ ਪਏ ਗਾਂਧੀ ਜੀ ਨੂੰ ਵੀ ਇਨ੍ਹਾਂ ਅੱਖਾਂ ਨੇ ਤੱਕਿਆ। ਜ਼ਬਾਨਾਂ ਦੇ ਆਧਾਰ

ਤੇ ਸੂਬੇ ਵੰਡੇ ਗਏ । ਇਹ ਵੀ ਡਿੱਠੀ ਸੁਣੀ ਗੱਲ ਹੈ, ਜਵਾਹਰ ਲਾਲ ਆਖਦੇ ਸਨ, ਅਜੇ ਇਸ ਤਰ੍ਹਾਂ ਸੂਬਿਆਂ ਦੀਆਂ ਵੰਡੀਆਂ ਨਾ ਕਰੋ । ਅੱਗੇ ਕਮਯੂਨਲਇਜ਼ਮ ਨੂੰ ਰੋਂਦੇ ਹਾਂ, ਹੁਣ ਪ੍ਰਾਵਿੰਸ਼ਲਇਜ਼ਮ, ਕਾਸਟ-ਇਜ਼ਮ, ਲੈਂਗਿਉਜਇਜ਼ਮ ਆਦਿ ਕਈ ਇਜ਼ਮ ਪੈਦਾ ਹੋ ਜਾਣਗੇ । ਗੱਲ ਉਨ੍ਹਾਂ ਦੀ ਠੀਕ ਸੀ । ਪੰਜਾਬ ਦੀ ਵੰਡ ਕੁਝ ਚਿਰ ਰੁਕੀ ਰਹੀ ਪਰ ਜੋ ਪਰਪਾਟੀ ਚਲ ਪਈ ਸੀ ਇਸ ਵਿਚ ਉਹ ਕਦ ਤਕ ਰੁਕ ਸਕਦੀ ਸੀ ? ਅਸੀਂ ਅਟਕ ਤੋਂ ਗੁੜਗਾਉਂ ਤਕ ਦਾ ਪੰਜਾਬ ਵੇਖਿਆ ਸੀ । ਫਿਰ ਵਾਗ੍ਹੇ ਤੋਂ ਗੁੜਗਾਉਂ ਤਕ ਦਾ, ਹੁਣ ਪੰਜਾਬ ਰਾਜਪੁਰੇ ਤਕ ਹੈ । ਪੰਜਾਬੀ ਆਪਣੇ ਸੁਭਾ ਦੇ ਮੁਤਾਬਕ ਸੁਕੜ ਕੇ ਵੀ ਨਹੀਂ ਰਹਿ ਸਕਦਾ । ਜਿਸ ਵੇਲੇ ਅਟਕ ਤੋਂ ਗੁੜਗਾਉਂ ਤਕ ਪੰਜਾਬ ਸੀ, ਉਸ ਵੇਲੇ ਵੀ ਪੰਜਾਬੀ ਨੇ ਕੈਨੇਡਾ ਤੇ ਅਮਰੀਕਾ ਤਕ ਮਾਰ ਕੀਤੀ ਸੀ । ਅੱਜ ਆਜ਼ਾਦੀ ਦੀ ਸਿਲਵਰ ਜੁਬਲੀ ਤਕ ਪੁੱਜਣ ਦਾ ਸੇਹਰਾ ਬਹੁਤ ਹੱਦ ਤਕ ਉਸ ਪੰਜਾਬੀ ਦੇ ਸਿਰ ਹੈ, ਜੋ ਗ਼ਦਰ ਪਾਰਟੀ ਦੀ ਸੈਨਾ ਦੇ ਰੂਪ ਵਿਚ ਦੇਸ਼ ਮੁੜਿਆ ਤੇ ਫਾਂਸੀ ਦੇ ਤਖ਼ਤੇ ਤੇ ਲਟਕਾਇਆ ਗਿਆ । ਭਗਤ ਸਿੰਘ ਸ਼ਹੀਦ ਇਨ੍ਹਾਂ ਸ਼ਹੀਦਾਂ ਬਾਰੇ ਕੀ ਖ਼ਿਆਲ ਰਖਦਾ ਸੀ, ਉਹ ਇਨ੍ਹਾਂ ਕੰਨਾਂ ਨੇ ਉਸ ਦੀ ਜ਼ਬਾਨ ਤੋਂ ਕਈ ਵੇਰ ਸੁਣਿਆ । ਇਸ ਵੰਡੇ ਹੋਏ ਛੋਟੇ ਜਿਹੇ ਪੰਜਾਬ ਨੇ ਵੀ ਆਪਣੀਆਂ ਰਵਾਇਤਾਂ ਨੂੰ ਕਾਇਮ ਰਖਿਆ ।

ਇਸ ਨਿੱਕੇ ਜਿਹੇ ਪੰਜਾਬ ਦੇ ਕਿਸਾਨ ਨੇ ਕਮਾਲ ਕਰ ਵਿਖਾਈ ਹੈ । ਇਤਨਾ ਅਨਾਜ ਪੈਦਾ ਕੀਤਾ ਕਿ ਸਾਰੇ ਦੇਸ਼ ਦੀ ਆਰਥਕ-ਅਵਸਥਾ ਤੇ ਉਸ ਦਾ ਪ੍ਰਭਾਵ ਪਿਆ । ਸਰਹੱਦ ਤੇ ਬੈਠੇ ਕਿਸਾਨ ਨੇ ਆਖ਼ਰੀ ਸਿਆੜ ਤਕ ਖ਼ਾਲੀ ਨਹੀਂ ਛੱਡਿਆ । ਫਿਰ ਦੇਸ਼ ਦੀ ਰੱਖਿਆ ਦਾ ਵੀ ਵਧੀਕ ਭਾਰ ਪੰਜਾਬ ਤੇ ਪਿਆ । ਫ਼ਾਜ਼ਲਕਾ ਤੋਂ ਲੈ ਕੇ ਡੇਰਾ ਬਾਬਾ ਨਾਨਕ ਤਕ ਇਕ ਲੰਮੀ ਸਰਹੱਦ ਦੀ ਰਾਖੀ ਕੋਈ ਸਾਧਾਰਨ ਹਿੰਮਤ ਦਾ ਕੰਮ ਨਹੀਂ ਸੀ, ਜੋ ਦੇਸ਼ ਦੀਆਂ ਫ਼ੌਜਾਂ ਦੇ ਨਾਲ ਸਰਹੱਦ ਦੀ ਵਸੋਂ ਨੇ ਵਿਖਾਈ । ਸਾਡੀਆਂ ਅੱਖਾਂ ਨੇ ਬੜੀ ਹੀ ਤਸੱਲੀ ਨਾਲ ਵੇਖਿਆ ਕਿ ਲੜਨ ਵਾਲੇ ਜਵਾਨਾਂ ਪ੍ਰਤੀ ਸਰਹੱਦ ਤੇ ਬੈਠੇ ਵੀਰ ਕਿਸ ਤਰ੍ਹਾਂ ਪ੍ਰੇਮ ਵਿਖਾਂਦੇ ਰਹੇ । ਫਿਰ ਆਜ਼ਾਦੀ ਤੋਂ ਬਾਅਦ ਸਾਡੇ ਪੰਜਾਬ ਦੇ ਦਸਤਕਾਰਾਂ ਤੇ ਬਿਉਪਾਰੀਆਂ ਨੇ ਕਮਾਲ ਕਰ ਕੇ ਵਿਖਾ ਦਿਤਾ । ਲੁਧਿਆਣੇ ਦੀਆਂ ਸਿਲਾਈ ਮਸ਼ੀਨਾਂ ਤੇ ਸਾਈਕਲ ਜਦ ਇਨ੍ਹਾਂ ਅੱਖਾਂ ਨੇ ਜਰਮਨੀ ਵਿਚ ਵੇਖੇ ਤਾਂ ਅਭਿਮਾਨ ਨਾਲ ਧੌਣ ਉੱਚੀ ਹੋ ਗਈ । ਕਰੋੜਾਂ ਦਾ ਹੌਜ਼ਰੀ ਦਾ ਸਾਮਾਨ ਰੂਸ ਆਦਿ ਦੇਸ਼ਾਂ ਨੂੰ ਭੇਜਣ ਲਈ ਪੰਜਾਬ ਦਾ ਵਪਾਰੀ ਸਮਰਥ ਹੋਇਆ । ਪਰ ਇਨਸਾਨੀ ਮਨ ਦਾ ਇਕ ਸੁਭਾਵ ਵੀ ਹੈ, ਕਿ ਉਹ ਹਾਸਿਲ ਹੋ ਚੁੱਕੀ ਚੀਜ਼ ਤੇ ਸੰਤੁਸ਼ਟ ਨਹੀਂ ਰਹਿ ਸਕਦਾ ਤੇ ਕਈ ਵੇਰ ਹੋਰ ਹਾਸਿਲ ਦੀ ਇੱਛਾ ਵਿਚ ਪਹਿਲੀ ਪ੍ਰਾਪਤੀ ਘੱਟ ਪ੍ਰਤੀਤ ਹੋਣ ਲੱਗ ਪੈਂਦੀ ਹੈ । ਇਸੇ ਭਾਵ ਦੇ ਬਾ-ਮੌਕਾ ਤੇ ਪੁਰ ਮਤਲਬ ਸ਼ਿਅਰ ਤੇ ਮੈਂ ਆਪਣੀ ਵਾਰਤਾ ਖ਼ਤਮ ਕਰਦਾ ਹਾਂ :—

> ਹਰ ਔਜ ਪਰ ਬੁਲੰਦ ਨਿਗਾਹ ਹੈ ਨਿਗਾਹ ਹਨੂਜ਼,
> ਹਾਸਿਲ ਕੋ ਮੈਂ ਨੇ ਫਿਰ ਗ਼ਮੇਂ ਹਾਸਿਲ ਬਨਾ ਦੀਆ ।"

ਮੁਸਾਫ਼ਿਰ ਦੀਆਂ ਰੋਜ਼ ਰੋਜ਼ ਦੀਆਂ ਜੇਲ੍ਹਾਂ ਤੋਂ ਉਨ੍ਹਾਂ ਦੇ ਪਿਤਾ ਜੀ ਬੜੇ ਔਖੇ

ਸਨ । ਉਨ੍ਹਾਂ ਨੂੰ ਪਤਾ ਸੀ ਕਿ ਮੁਸਾਫ਼ਿਰ ਨੇ ਆਪਣੇ ਰਾਹ ਤੋਂ ਹੱਟਣਾ ਨਹੀਂ ਤੇ ਨਾ ਹੀ ਉਹ ਹਟਾਣ ਦਾ ਕੋਈ ਇਰਾਦਾ ਹੀ ਰਖਦੇ ਸਨ । ਪਰ ਇਹ ਕਿ ਮੁਸਾਫ਼ਿਰ ਕਦੋਂ ਖੁਲ੍ਹਾ ਡੁਲ੍ਹਾ ਮੇਰੇ ਕੋਲ ਹੋਇਆ ਕਰੇਗਾ, ਸੋਚ ਕੇ ਇਕ ਦਿਨ ਪੁੱਤਰ ਨੂੰ ਪੁੱਛਣ ਲੱਗੇ :—

"ਯਾਰਾ ਕਦੋਂ ਜਾਸਣ ਇਹ ਅੰਗਰੇਜ ।"

'ਮੇਰਾ ਵਤਨ' ਦੀ ਕਵਿਤਾ ਵਿਚ ਦੇਸ਼ ਦੀ ਦੌਲਤ ਤੇ ਉਸ ਦੌਲਤ ਦੀ ਕਾਣੀ ਵੰਡ ਦਾ ਨਕਸ਼ਾ ਇੰਝ ਖਿੱਚਿਆ :—

"ਮੇਰੇ ਦੇਸ਼ ਵਿਚ<br>
ਕੀ ਕੁਝ ਨਹੀਂ ਹੈ<br>
ਸਭ ਕੁਝ ਹੈ<br>
ਪਰ ਸਭ ਲਈ ਨਹੀਂ ਹੈ<br>
ਦੀਵੇ ਬੁਝਦੇ ਦਿੱਸਦੇ ਜਾਪਣ<br>
ਭਰੇ ਤੇਲ ਦੇ ਖੂਹ<br>
ਹੁੰਦਿਆਂ ਸੁੰਦਿਆਂ ।<br>
ਤਰਸ ਰਹੇ ਹਾਂ<br>
ਥੋੜ੍ਹ ਨਹੀਂ ਪਰ ਥੁੜ੍ਹੇ ਪਏ ਹਾਂ<br>
ਇਕ ਭੁੱਖਾ<br>
ਇਕ ਰੱਜਦਾ ਹੀ ਨਹੀਂ ।"

ਸਿਆਲਕੋਟ ਜੇਲ੍ਹ ਵਿਚ ਮੈਂ ਕੋਠੜੀ ਵਿਚ ਰਹਿੰਦਾ ਸਾਂ ਤੇ ਮੁਸਾਫ਼ਿਰ ਜੀ ਤੰਬੂ ਵਿਚ । ਮੈਨੂੰ ਪਤਾ ਲਗਾ ਕਿ ਮੁਸਾਫ਼ਿਰ ਜੀ ਨੂੰ ਬੁਖ਼ਾਰ ਹੋ ਗਿਆ ਹੈ । ਮੈਂ ਮਿਜ਼ਾਜ ਪੁਰਸੀ ਲਈ ਗਿਆ ਤਾਂ ਮੰਜੇ ਤੇ ਲੇਟੇ ਅੱਖਾਂ ਬੰਦ ਤੇ ਕਵਿਤਾ ਪਏ ਕਰਨ । ਮੇਰੀ ਆਹਟ ਸੁਣ ਕੇ ਅੱਖਾਂ ਖੋਲ੍ਹੀਆਂ ਤਾਂ ਮੈਂ ਕਿਹਾ, "ਗਿਆਨੀ ਜੀ ਕੀ ਹਾਲ ਹੈ ? ਤਬੀਅਤ ਹੁਣ ਕੈਸੀ ਹੈ ?" ਝੱਟ ਬੋਲੇ, "ਤਬੀਅਤ ਬਿਲਕੁਲ ਠੀਕ ਹੈ ।" ਕੋਲ ਹੀ ਥਰਮਾਮੀਟਰ ਪਿਆ ਸੀ । ਮੈਂ ਲਾ ਕੇ ਵੇਖਿਆ ਤਾਂ 103 ਤੋਂ ਉੱਤੇ ਬੁਖ਼ਾਰ ਸੀ । ਮੈਂ ਕਿਹਾ, "ਬੁਖ਼ਾਰ ਤਾਂ ਬੜਾ ਜ਼ਿਆਦਾ ਹੈ ਤੇ ਤੁਸੀਂ ਕਹਿੰਦੇ ਹੋ, ਤਬੀਅਤ ਠੀਕ ਹੈ ।" ਜਵਾਬ ਵਿਚ ਕਹਿਣ ਲੱਗੇ "ਤੂੰ ਕੋਈ ਬੁਖ਼ਾਰ ਪੁੱਛਿਆ ਸੀ, ਤੂੰ ਤਬੀਅਤ ਪੁੱਛੀ ਸੀ, ਸੋ ਉਹ ਠੀਕ ਹੈ ।" ਇਸ ਤਰ੍ਹਾਂ ਦਾ ਸੀ ਮੁਸਾਫ਼ਿਰ, ਮਨ ਤੇ ਕਦੇ ਬੋਝ ਨਾ ਰਖਣ ਵਾਲਾ । ਉਹ ਕਵਿਤਾ ਜੋ ਉਨ੍ਹਾਂ ਉਸ ਵੇਲੇ ਲਿਖੀ ਉਹ ਇਹ ਸੀ :—

"ਅਜ ਮੈਨੂੰ ਨਿੱਕਾ ਨਿੱਕਾ ਬੁਖ਼ਾਰ<br>
ਅਜ ਮੇਰੇ ਪੀੜ ਮੱਥੇ ਵਿਚਕਾਰ<br>
ਅਜ ਮੈਨੂੰ ਉਹ ਹੱਥ ਆਵਣ ਯਾਦ<br>
ਬਰਫ਼ ਦੀਆਂ ਡਲ੍ਹੀਆਂ<br>
ਉਹ ਉਂਗਲਾਂ<br>
ਗਰਮੀ ਦੇਣ ਉਤਾਰ ।"

ਮੁਸਾਫ਼ਿਰ ਨੇ ਦੀਵਾਲੀ ਤੇ ਕਈ ਕਵਿਤਾਵਾਂ ਲਿਖੀਆਂ। ਪਰ 1942 ਦੀ ਤਹਿਰੀਕ ਵਿਚ ਉਹ ਸ਼ਾਹਪੁਰ ਜੇਲ੍ਹ ਵਿਚ ਕੈਦ ਸਨ ਤੇ ਦੀਵਾਲੀ ਦਾ ਤਿਉਹਾਰ ਆ ਗਿਆ।

ਆਪ ਨੇ ਆਪਣੇ ਜਜ਼ਬਾਤ ਦਾ ਇਜ਼ਹਾਰ ਕਰਦਿਆਂ ਕਿਹਾ :—

*ਦਿਲ ਮੇਰਾ ਚਾਨਣ ਤੋਂ ਖ਼ਾਲੀ
ਕਾਹਦੀ ਰਾਤ ਦੀਵਿਆਂ ਵਾਲੀ
ਉਹ ਕੀ ਲੋਕ ਦੀਵਾਲੀ ਮਾਨਣ
ਦਿਨ ਨੂੰ ਵੀ ਜਿੱਥੇ ਨਹੀਂ ਚਾਨਣ
ਛੱਤ ਆਕਾਸ਼ ਧਰਤ ਮੇਰੀ ਪੀੜ੍ਹਾ
ਬ੍ਰਿਛਾਂ ਦੀ ਛਾਵੇਂ ਸੁੱਖ ਜੀਉਂੜਾ
ਕੌਣ ਜਾਣੇ ਮੇਰੇ ਮਨ ਦੀ ਪੀੜਾ
ਜੁੱਸੇ ਰਤ ਨਹੀਂ ਤਨ ਤੇ ਲੀੜਾ।

ਦੀਵਾਲੀ ਤੇ ਸਭ ਤੋਂ ਪਹਿਲੀ ਕਵਿਤਾ 1931 ਵਿਚ ਲਿਖੀ। ਤੇ ਫਿਰ 1942 ਵਿਚ ਜਿਸ ਦੀ ਇਕ ਟੁੱਕੜੀ ਉੱਤੇ ਪੇਸ਼ ਕੀਤੀ ਹੈ। ਦੇਸ਼ ਉਸ ਵੇਲੇ ਗ਼ੁਲਾਮ ਸੀ। ਦੇਸ਼ ਆਜ਼ਾਦ ਹੋਣ ਤੋਂ ਪਿਛੋਂ ਮੁਸਾਫ਼ਿਰ ਨੇ ਦੀਵਾਲੀ ਤੇ ਤੀਸਰੀ ਕਵਿਤਾ 1974 ਵਿਚ ਲਿਖੀ :—

ਹੁਣ ਦੀਵਾਲੀ, ਦੀਵਿਆਂ ਵਾਲੀ
ਦੀਵਿਆਂ ਵਾਲਿਆਂ ਦੀ ਨਹੀਂ ਰਹਿ ਗਈ।
ਮਿੱਟੀ ਦਿਆਂ ਚਿਰਾਗ਼ਾਂ ਦੀ ਉਹ ਮੱਧਮ ਮੱਧਮ ਲੋਅ
ਲਟ ਲਟ ਕਰਦੇ ਲਾਟੂਆਂ ਆਪਣੇ ਅੰਦਰ ਲਈ ਲੁਕੋ।

ਫਿਰ ਕਿਹਾ :

ਬਹੁਤੇ ਚਾਨਣ ਅੰਦਰ ਲੁਕਿਆ ਕਿਤਨਾ ਵੱਡਾ ਹਨੇਰ
ਇਕ ਤਾਂ ਤਰਸੇ ਭੋਰੇ ਭਰ ਨੂੰ ਇਕ ਸਾਂਭੀ ਬੈਠਾ ਢੇਰ
ਇਕ ਵੇਹੜੇ ਵਿਚ ਦਿਨੇ ਹਨੇਰਾ, ਇਕ ਦੀ ਰਾਤ ਵੀ ਵਾਂਗ ਸਵੇਰ
ਹੁਣ ਦੀਵਾਲੀ, ਦੀਵਿਆਂ ਵਾਲੀ,
ਦੀਵਿਆਂ ਵਾਲਿਆਂ ਦੀ ਨਹੀਂ ਰਹਿ ਗਈ।

ਇਹ ਹੈ ਮੁਸਾਫ਼ਿਰ ਦੀ ਦਿਆਨਤਦਾਰੀ ਤੇ ਸ਼ਾਇਰ. ਦੀ ਸਵਾਧੀਨਤਾ ਤੇ ਬੇਨਿਆਜ਼ੀ ਜਿਥੇ ਆਪਣੀ ਸਰਕਾਰ ਨੂੰ ਕੁਝ ਕਹਿਣ ਦੀ ਲੋੜ ਹੋਈ ਬੜੀ ਬੇ-ਖ਼ੌਫ਼ੀ ਤੇ ਬੇਬਾਕੀ ਨਾਲ ਕਲਮ ਚਲਾਈ।

ਇਕ ਵਾਰੀ ਆਜ਼ਾਦੀ ਮਿਲਣ ਦੇ ਸ਼ੁਰੂ ਸ਼ੁਰੂ ਵਿਚ ਪਾਰਲੀਮੈਂਟ ਜਾਂ ਵਿਧਾਨ ਘੜਨੀ ਸਭਾ ਵਿਚ ਬਹਿਸ ਹੋ ਰਹੀ ਸੀ, ਸ਼ਰਨਾਰਥੀਆਂ ਦੀ ਦਿਗਰਗੂੰ ਹਾਲਤ ਤੇ

---

*1942 ਦੀ ਦੀਵਾਲੀ, ਪੇਜ 17, ਮੁਸਾਫ਼ਰੀਆਂ

ਮੁਸਾਫ਼ਿਰ ਜੀ ਨੇ ਸ਼ਰਨਾਥੀਆਂ ਦੀ ਭੈੜੀ ਹਾਲਤ ਨੂੰ ਦਰਸਾ ਕੇ ਸਰਕਾਰ ਤੇ ਗਿਲਾ ਕੀਤਾ। ਉਹਨਾਂ ਵਜ਼ਾਰਤੀ ਬੈਂਚਾਂ ਨੂੰ ਸੰਬੋਧਨ ਕਰਦਿਆਂ ਕਿਹਾ :—

ਗ਼ਜ਼ਬ ਕੀ ਸ਼ੋਖੀਆਂ ਹੈਂ ਸਾਹਮਣੇ ਮਦਫ਼ਨ ਕੇ ਬੈਠੇ ਹੈਂ।
ਮਿਲਾ ਕਰ ਹਮ ਕੋ ਮਿਟੀ ਮੇਂ ਮੁਜਾਵਰ ਬਨ ਕੇ ਬੈਠੇ ਹੈਂ।

ਮੁਸਾਫ਼ਿਰ ਜੀ ਨੇ ਆਪ ਇਹ ਗੱਲ ਸੁਣਾਂਦਿਆਂ ਦੱਸਿਆ ਕਿ ਹੋਰ ਤਾਂ ਬਹੁਤ ਕਿਸੇ ਦੇ ਸਮਝ ਵਿਚ ਆਇਆ ਕਿ ਨਹੀਂ ਪਰ ਉਰਦੂ ਦਾ ਸ਼ੇਅਰ ਸੁਣ ਕੇ ਮੌਲਾਨਾ ਸਾਹਿਬ ਦੇ ਕੰਨ ਖੜ੍ਹੇ ਹੋ ਗਏ ਤੇ ਉਨ੍ਹਾਂ ਸਿਰ ਉੱਚਾ ਕਰ ਕੇ ਮੇਰੇ ਵੱਲ ਵੇਖਿਆ।

ਆਪ ਸਿਆਲਕੋਟ ਜੇਲ੍ਹ ਵਿਚ ਸਨ ਕਿ ਮਹਾਤਮਾ ਗਾਂਧੀ ਨੇ ਵਰਤ ਰਖਿਆ। ਜਦੋਂ ਉਨ੍ਹਾਂ ਦੀ ਹਾਲਤ ਦੀ ਖ਼ਰਾਬੀ ਦੀਆਂ ਖ਼ਬਰਾਂ ਅਖ਼ਬਾਰਾਂ ਵਿਚ ਆਉਣ ਲਗੀਆਂ ਤਾਂ ਆਪ ਨੇ ਪ੍ਰਾਰਥਨਾ ਲਿਖੀ ਜੋ ਹਰ ਸਵੇਰੇ ਰਾਜਸੀ ਕੈਦੀ ਇਕੱਠੇ ਹੋ ਕੇ ਗਾਂਦੇ ਸਨ।

*ਜੁਗ ਜੁਗ ਜੀਵੇ ਗਾਂਧੀ ਪਿਆਰਾ
ਭਾਰਤ ਦਾ ਅਣਮੋਲ ਦੁਲਾਰਾ
ਹੇ ਮਾਲਿਕ ਸਭਨਾ ਦੇ ਸਾਈਂ
ਇਕ ਅਰਦਾਸ ਕੰਨਾਂ ਵਿਚ ਪਾਈਂ
ਲੜ ਲੱਗੇ ਦੀ ਤੋੜ ਨਿਬਾਹੀਂ
ਕਾਇਮ ਰੱਖੀਂ ਦੇਸ਼ ਸਹਾਰਾ
ਜੁਗ ਜੁਗ ਜੀਵੇ ਗਾਂਧੀ ਪਿਆਰਾ।

ਜੇਲ੍ਹਾਂ ਦੀ ਕੈਦ ਵਿਚ ਮੁਸਾਫ਼ਿਰ ਨੇ ਬਹੁਤ ਸਾਹਿਤ ਰਚਿਆ। "ਜੇਲ੍ਹ ਜੀਵਨ ਦੀ ਇਕ ਝਲਕ" ਦੇ ਸ਼ੀਰਸ਼ਕ ਹੇਠਾਂ ਆਪ ਨੇ ਦਸਿਆ ਕਿ 'ਗਾਂਧੀ ਗੀਤਾ' ਪੁਸਤਕ ਲਿਖਣ ਦਾ ਆਪ ਨੂੰ ਕਿਸ ਤਰ੍ਹਾਂ ਫੁਰਨਾ ਫੁਰਿਆ :—

"ਅਗਸਤ 1942 ਅੰਦਰ ਬੰਬਈ ਵਿਚ 'ਹਿੰਦੁਸਤਾਨ ਛੱਡ ਦਿਓ' ਦਾ ਮਤਾ ਪਾਸ ਹੋਣ ਪਿੱਛੋਂ ਜਦ ਅਸੀਂ ਸਾਰੇ ਥਾਉਂ ਥਾਈਂ ਪਕੜੇ ਗਏ ਤਾਂ ਪਹਿਲਾਂ ਪਹਿਲ ਤਕਰੀਬਨ ਸਾਨੂੰ ਸਾਰੇ ਪੰਜਾਬੀਆਂ ਨੂੰ ਸ਼ਾਹਪੁਰ ਜੇਲ੍ਹ ਵਿਚ ਰਖਿਆ ਗਿਆ। ਇਸ ਵੇਰਾਂ ਰਾਜਸੀ ਨਜ਼ਰਬੰਦਾਂ ਤੇ ਕੜੀ ਪਾਬੰਦੀ ਰਖੀ ਗਈ। ਚਿੱਠੀਆਂ, ਮੁਲਾਕਾਤਾਂ, ਅਖ਼ਬਾਰਾਂ ਆਦਿ ਦੀ ਸਖ਼ਤ ਬੰਦਸ਼ ਸੀ, ਜੇਲ੍ਹ ਵਿਚ ਸਾਰਾ ਦਿਨ ਗੱਪਾਂ ਤੋਂ ਬਿਨਾਂ ਹੋਰ ਕੋਈ ਕੰਮ ਨਹੀਂ ਸੀ ਹੁੰਦਾ। ਕੁਝ ਸੱਜਣਾਂ ਨੇ ਵਿਚਾਰਿਆ ਕਿ ਪੰਡਤ ਨੇਕੀ ਰਾਮ 'ਸ਼ਰਮਾ' ਤੋਂ ਗੀਤਾ ਦੀ ਕਥਾ ਸੁਣਿਆ ਕਰੀਏ। ਪੰਡਤ ਜੀ ਦੀ ਰਸ ਭਰੀ ਕਥਨੀ ਨੇ ਜੇਲ੍ਹ ਵਾਸੀਆਂ ਨੂੰ ਐਸਾ ਪਰੇਰਿਆ ਕਿ ਹਰ ਰੋਜ਼ ਸ਼ਾਮ ਨੂੰ ਚੰਗੀ ਰੌਣਕ ਹੋਣ ਲੱਗ ਪਈ। ਤਿਲਕ ਜੀ ਦਾ ਗੀਤਾ ਰਹੱਸ ਮੈਂ 1922 ਦੀ ਮੁਲਤਾਨ ਜੇਲ੍ਹ ਵਿਚ ਪੜ੍ਹਿਆ ਸੀ, ਉਸੇ ਜੇਲ੍ਹ ਵਿਚ ਹੀ ਮੈਂ ਹਿੰਦੀ ਸਿਖੀ, ਇਹ ਮੇਰੀ ਪਹਿਲੀ ਜੇਲ੍ਹ-

---

*ਪੇਜ 28, ਮੁਸਾਫ਼ਰੀਆਂ

ਯਾਤਰਾ ਸੀ । ਤਿਲਕ ਜੀ ਦਾ ਗੀਤਾ ਰਹੱਸ, ਗੀਤਾ ਗਿਆਨ ਦਾ ਇਕ ਲੰਮਾ ਚੌੜਾ ਵਿਸਥਾਰ ਹੈ । ਗੀਤਾ ਵਰਗਾ ਗੂੜ੍ਹ ਗਿਆਨ ਤੇ ਤਿਲਕ ਜੈਸੇ ਚੋਟੀ ਦੇ ਵਿਦਵਾਨ ਦੀ ਉਸ ਸੰਬੰਧੀ ਵਿਆਖਿਆ, ਇਸ ਨੂੰ ਪੂਰਾ ਪੂਰਾ ਸਮਝਣਾ ਮੇਰੇ ਲਈ ਔਖੀ ਗੱਲ ਸੀ, ਨਾਲੇ 1922 ਦੀ ਜੇਲ੍ਹ 1942 ਵਰਗੀ ਨਹੀਂ ਸੀ, ਅਠਾਰ੍ਹਾਂ ਸੇਰ ਪੱਕੇ ਦਾਣੇ ਪੀਹਣੇ, ਘੁਰੀਆਂ ਖਾਣੀਆਂ ਤੇ ਧੌਲਧਪਾ ਵੱਖਰਾ, ਖ਼ੈਰ ਫਿਰ ਵੀ ਵਕਤ ਕੱਢ ਲਈਦਾ ਸੀ । ਚੱਕੀ ਦੀ ਮੈਨੂੰ ਚੰਗੀ ਮਸ਼ਕ ਹੋ ਗਈ ਸੀ, ਅਠਾਰ੍ਹਾਂ ਸੇਰ ਬਾਰ੍ਹਾਂ ਇਕ ਵਜੇ ਤਕ ਪੀਹ ਲੈਂਦਾ ਸਾਂ । ਕੋਠੀ ਅੰਦਰ ਇਕੱਲਿਆਂ ਬੰਦ ਹੋਣ ਕਰ ਕੇ ਗੀਤਾ ਰਹੱਸ ਨੂੰ ਵਾਚਣ ਦਾ ਸਮਾਂ ਮਿਲ ਜਾਂਦਾ ਰਿਹਾ ਤੇ ਮੈਂ ਗੀਤਾ ਦੇ ਭਾਵਾਂ ਨਾਲ ਮਿਲਦੀਆਂ ਗੁਰਬਾਣੀ ਦੀਆਂ ਤੁਕਾਂ ਲੱਭਦਾ ਰਹਿੰਦਾ ਸੀ । ਮਤਲਬ ਇਹ ਕਿ ਗੀਤਾ ਰਹੱਸ ਨੂੰ ਪੂਰਾ ਪੂਰਾ ਸਮਝ ਸਕਣ ਦੀ ਬੁੱਧੀ ਨਾ ਹੁੰਦਿਆਂ ਵੀ ਉਸ ਵਿਚੋਂ ਬਹੁਤ ਕੁਝ ਸਿੱਖਿਆ, ਪਰ ਹੁਣ ਪੰਡਤ ਨੇਕੀ ਰਾਮ ਸ਼ਰਮਾ ਦੀ ਜ਼ਬਾਨੀ ਗੀਤਾ ਦੀ ਵਿਆਖਿਆ ਸੁਣ ਕੇ ਬਹੁਤ ਹੀ ਸੁਆਦ ਅਨੁਭਵ ਹੋਣ ਲੱਗਾ । ਇਉਂ ਜਾਪਣ ਲੱਗਾ, ਜਿਵੇਂ ਗੁਰਬਾਣੀ ਦੇ ਅਰਥ ਸਾਹਮਣੇ ਖੁਲ੍ਹਦੇ ਜਾਂਦੇ ਸਨ । ਗੁਰੂ ਗਰੰਥ ਸਾਹਿਬ ਦੀ ਬਾਣੀ ਦੇ ਮੈਂ ਕਈ ਪਾਠ ਕੀਤੇ ਹੋਣਗੇ, ਛੇਵੀਂ ਸੱਤਵੀਂ ਵਿਚ ਮੈਨੂੰ ਅਖੰਡ ਪਾਠੀਆਂ ਵਿਚ ਸ਼ਾਮਿਲ ਹੋਣ ਦਾ ਹੌਂਸਲਾ ਸੀ । ਮੈਂ ਅਰਥਾਂ ਨਾਲ ਵੀ ਸਾਰਾ ਗੁਰੂ ਗਰੰਥ ਸਾਹਿਬ ਕਈ ਵਾਰ ਪੜ੍ਹਿਆ । ਭਗਤ ਬਾਣੀ ਤੇ ਸਲੋਕ ਸਹਿੰਸਕਿਰਤੀ ਔਖੀਆਂ ਬਾਣੀਆਂ ਹਨ, ਪਰ ਗਿਆਨੀ ਦੀ ਪ੍ਰੀਖਿਆ ਪਾਸ ਕਰਨ ਵੇਲੇ ਮੈਂ ਇਨ੍ਹਾਂ ਨੂੰ ਕਈ ਵੇਰ ਘੋਖਿਆ, ਫਿਰ ਵੀ ਮੈਨੂੰ ਇਹ ਮੰਨਣ ਵਿਚ ਸੰਕੋਚ ਨਹੀਂ ਕਿ ਗੁਰਬਾਣੀ ਦੇ ਅਰਥਾਂ ਨੂੰ ਚੰਗੀ ਤਰ੍ਹਾਂ ਸਮਝਣ ਵਿਚ ਮੈਨੂੰ ਪੰਡਤ ਨੇਕੀ ਰਾਮ ਸ਼ਰਮਾ ਦੀ ਗੀਤਾ ਕਥਾ ਬਹੁਤ ਸਹਾਈ ਜਾਪਣ ਲੱਗੀ । ਇਥੋਂ ਹੀ ਮੈਨੂੰ ਖ਼ਿਆਲ ਆਇਆ ਕਿ ਪੰਜਾਬੀ ਪੜ੍ਹਿਆਂ ਲਈ ਗੀਤਾ ਦੇ ਅਰਥ ਤੇ ਉਨ੍ਹਾਂ ਦੀ ਵਿਆਖਿਆ ਲਿਖਾਂ । ਇਸ ਖ਼ਿਆਲ ਨੂੰ ਅਸਲੀ ਸ਼ਕਲ ਦੇਣ ਲਈ ਸੋਚਦਾ ਰਿਹਾ । ਹੁਣ ਮੈਂ ਪੰਡਤ ਨੇਕੀ ਰਾਮ ਹੁਰਾਂ ਨਾਲ ਗੁਰਬਾਣੀ ਸੰਬੰਧੀ ਵਿਚਾਰ ਕਰਨੀ ਸ਼ੁਰੂ ਕਰ ਦਿੱਤੀ । ਗੁਰਬਾਣੀ ਦੇ ਕਈ ਸਿੱਧੇ ਸਾਦੇ ਤੇ ਸਰਲ ਮਗਰ ਭਾਵ ਪੂਰਬਕ ਵਾਕ ਮੈਂ ਉਨ੍ਹਾਂ ਨੂੰ ਸੁਣਾਏ ਤਾਂ ਉਨ੍ਹਾਂ ਨੇ ਕਿਹਾ, ਇਹ ਤਾਂ ਕੁਜੇ ਵਿਚ ਸਮੁੰਦਰ ਬੰਦ ਕੀਤਾ ਹੋਇਆ ਹੈ । ਸਾਡੀ ਇਸ ਚਰਚਾ ਵਿਚ ਲਾਲਾ ਅਚਿੰਤ ਰਾਮ ਜੀ ਬੜੀ ਦਿਲਚਸਪੀ ਲੈਂਦੇ ਸਨ । ਡਾ: ਗੋਪੀ ਚੰਦ, ਲਾਲਾ ਭੀਮ ਸੈਨ ਸੱਚਰ, ਲਾਲਾ ਪ੍ਰਿਥੀ ਚੰਦ ਨਯਰ, ਡਾ: ਆਤਮਾ ਸਿੰਘ, ਸ: ਪ੍ਰਤਾਪ ਸਿੰਘ ਕੈਰੋਂ ਤੇ ਲਾਲਾ ਅੰਚਿਤ ਰਾਮ ਆਦਿ ਦੀ ਪ੍ਰੇਰਨਾ ਨਾਲ ਗੀਤਾ ਵਾਂਗ ਗੁਰੂ ਗਰੰਥ ਸਾਹਿਬ ਦੀ ਕਥਾ ਦਾ ਉੱਦਮ ਵੀ ਸ਼ਾਹਪੁਰ ਜੇਲ੍ਹ ਵਿਚ ਆਰੰਭ ਹੋ ਗਿਆ । ਕਥਾ ਦੀ ਇਸ ਸਭਾ ਵਿਚ ਸ: ਦਰਸ਼ਨ ਸਿੰਘ ਫੇਰੂਮਾਨ, ਪੰਡਤ ਮੰਗਲਦਾਸ, ਗਿ: ਤਾਰਾ ਸਿੰਘ ਆਦਿ ਸੱਜਣ ਵੀ ਸ਼ਾਮਿਲ ਹੋ ਗਏ । ਮੇਰੇ ਨਾਮ ਨਾਲ ਗਿਆਨੀ ਸ਼ਬਦ ਹੋਣ ਕਰ ਕੇ ਸੱਜਣਾਂ ਨੂੰ ਭੁਲੇਖਾ ਲੱਗਾ ਕਿ ਮੈਂ ਸ਼ਾਇਦ ਗੁਰਬਾਣੀ ਦੀ ਕਥਾ ਚੰਗੀ ਕਰ ਸਕਦਾ ਹੋਵਾਂਗਾ । ਮੈਨੂੰ ਬੜਾ ਫ਼ਿਕਰ ਹੋਇਆ । ਸ਼ਬਦਾਰਥ ਦੀਆਂ ਪੋਥੀਆਂ ਸਾਡੇ ਪਾਸ ਸਨ ਤੇ ਕੁਝ ਹੋਰ ਟੀਕੇ ਵੀ, ਜਿਨ੍ਹਾਂ ਦੀ ਮਦਦ ਨਾਲ ਅਸਾਂ ਇਹ ਉੱਦਮ ਆਰੰਭ ਦਿਤਾ, ਜਿਹੜਾ ਸਿਆਲਕੋਟ

ਜੇਲ੍ਹ ਤਕ ਜਾਰੀ ਰਿਹਾ । ਸਿਆਲਕੋਟ ਵਿਚ ਸਾਨੂੰ ਹੋਰ ਵੀ ਸਾਥੀ ਮਿਲ ਗਏ । ਲਾਲਾ ਅਵਤਾਰ ਨਾਰਾਇਣ ਗੁਜਰਾਲ, ਪ੍ਰੇਮ ਸਿੰਘ ਪ੍ਰੇਮ, ਕਿਰਪਾਲ ਸਿੰਘ ਨੂਰਪੁਰੀ, ਮੋਹਰ ਸਿੰਘ ਗਿਆਨੀ, ਅਮਰ ਸਿੰਘ ਵਕੀਲ, ਜੁਗਿੰਦਰ ਸਿੰਘ ਸ਼ਾਂਤ ਆਦਿ । ਗੀਤਾ ਤੇ ਗੁਰਬਾਣੀ ਦੇ ਪਰਸਪਰ ਮਿਲਦੇ ਸਿਧਾਂਤਾਂ ਤੇ ਗੁਰਬਾਣੀ ਦੇ ਵਾਕ ਮੈਂ ਚੁਣ ਚੁਣ ਕੇ ਕਥਾ ਵਿਚ ਸੁਨਾਣੇ ਸ਼ੁਰੂ ਕੀਤੇ । ਭਗਤੀ ਭਾਵ ਦੇ ਰਸ ਨੂੰ ਮਾਨਣ ਵਾਲੇ ਸੱਜਣਾਂ ਨੂੰ ਇਹ ਨਿਸ਼ਚਾ ਹੋ ਗਿਆ ਕਿ ਗੁਰੂ ਸਾਹਿਬਾਨ ਦੀ ਬਾਣੀ ਵਿਚ ਭਗਤੀ ਭਾਵ ਵਾਲਾ ਅੰਗ ਇਕ ਅਦੁੱਤੀ ਅੰਗ ਹੈ । ਸਾਂਝੀ ਮੰਡਲੀ ਦੇ ਸੱਜਣਾਂ ਨੂੰ ਜੇਲ੍ਹ ਦੀ ਇਸ ਵੱਖਰੀ ਦੁਨੀਆਂ ਦਾ ਵਾਤਾਵਰਣ ਕੁਝ ਐਸਾ ਰਸ ਭਰਿਆ ਜਾਪਣ ਲੱਗਾ ਕਿ ਬਾਹਰ ਦੀ ਦੁਨੀਆਂ ਦਾ ਚੇਤਾ ਹੀ ਭੁੱਲ ਗਿਆ । ਇਸੇ ਵਾਤਾਵਰਣ ਵਿਚ ਹੀ 19 ਅਪ੍ਰੈਲ 1944 ਵਾਲੇ ਦਿਨ ਪੰਜਾਬ ਸਰਕਾਰ ਦੀ ਮੈਨੂੰ ਇਕ ਤਾਰ ਮਿਲੀ, ਜਿਸ ਵਿਚ ਦਰਜ ਸੀ ਕਿ ਤੇਰਾ ਲੜਕਾ ਤੇਜਿੰਦਰ ਸਿੰਘ ਸਖਤ ਬੀਮਾਰ ਹੈ । ਤੂੰ ਪੈਰੋਲ ਤੇ ਬਾਹਰ ਜਾ ਸਕਦਾ ਹੈਂ । ਸੱਜਣਾਂ ਨੇ ਫੈਸਲਾ ਕੀਤਾ, ਇਸ ਸਰਕਾਰ ਵਲੋਂ ਪੈਰੋਲ ਤੇ ਰਿਹਾਈ ਨਹੀਂ ਕਬੂਲਣੀ, ਮੈਂ ਨਾਂਹ ਕਰ ਦਿੱਤੀ । 21 ਅਪਰੈਲ ਨੂੰ ਲੜਕੇ ਦੇ ਸਦਾ ਲਈ ਵਿਛੜ ਜਾਣ ਦੀ ਤਾਰ ਮਿਲ ਗਈ । ਸ਼ਾਹਪੁਰ ਜੇਲ੍ਹ ਵਿਚ ਆਪਣੇ ਪਿਤਾ ਜੀ ਦੇ ਚਲਾਣੇ ਦੀ ਖ਼ਬਰ ਵੀ ਇਸੇ ਵਾਤਾਵਰਣ ਵਿਚ ਮਿਲੀ ਸੀ । ਖ਼ੈਰ ਇਹ ਇਕ ਵੱਖਰੀ ਗੱਲ ਹੈ । ਸਿਆਲਕੋਟ ਜੇਲ੍ਹ ਵਿਚ ਹੀ ਲਾਲਾ ਦੇਵ ਰਾਜ ਸੇਠੀ ਤੋਂ ਮੈਂ ਗੀਤਾ ਦਾ ਇਕ ਹੋਰ ਟੀਕਾ ਸੁਣਿਆ ਜੋ ਸਾਰੇ ਦਾ ਸਾਰਾ ਬੜੀ ਅੱਛੀ ਕਵਿਤਾ ਵਿਚ ਸੀ । ਇਸ ਟੀਕੇ ਦਾ ਨਾਮ ਸੀ ਗਿਆਨ ਏਸ਼ਵਰੀ, ਇਹ ਸ੍ਰੀ ਗਿਆਨ ਏਸ਼ਵਰ ਜੀ ਦੀ ਕਾਵਿ ਰਚਨਾ ਸੀ । ਸ੍ਰੀ ਗਿਆਨ ਏਸ਼ਵਰ 16 ਸਾਲ ਦੀ ਉਮਰ ਵਿਚ ਚਲਾਣਾ ਕਰ ਗਏ ਸਨ । ਟੀਕਾ ਉਪਮਾ ਭਰਪੂਰ ਸੀ । ਇਥੇ ਹੀ ਮੈਨੂੰ ਗਾਂਧੀ ਜੀ ਦਾ ਅਨਾਸਕਿਤ ਯੋਗ ਪੜ੍ਹਨ ਦਾ ਇਤਫ਼ਾਕ ਹੋਇਆ । ਇਸ ਦੇ ਨਾਲ ਹੀ ਇਕ ਛੋਟੀ ਜਿਹੀ ਪੋਥੀ ਮੈਂ ਹੋਰ ਪੜ੍ਹੀ, ਇਹ ਉਨ੍ਹਾਂ ਚਿੱਠੀਆਂ ਦਾ ਸੰਗ੍ਰਹਿ ਸੀ, ਜਿਹੜੀਆਂ ਹਰ ਮੰਗਲਵਾਰ ਨੂੰ ਮਹਾਤਮਾ ਜੀ ਆਪਣੇ ਆਸ਼ਰਮ ਵਾਸੀ ਸਤਸੰਗੀਆਂ ਨੂੰ ਲਿਖਦੇ ਸਨ । ਹਰ ਇਕ ਚਿੱਠੀ ਗੀਤਾ ਦੇ ਇਕ ਅਧਿਆਏ ਦੀ ਅਰੰਭਕ ਵਿਆਖਿਆ ਹੁੰਦੀ ਸੀ । ਮੈਂ ਪਿੱਛੇ ਦਸ ਆਇਆ ਹਾਂ ਕਿ ਪੰਜਾਬੀ ਵਿਚ ਗੀਤਾ ਦੇ ਅਰਥ ਭਾਵ ਲਿਖਣ ਦਾ ਮੈਂ ਵਿਚਾਰ ਕਰ ਚੁੱਕਾ ਸਾਂ, ਮੇਰੀ ਇੱਛਾ ਇਸ ਸੰਬੰਧੀ ਬੜੀ ਪਰਬਲ ਸੀ, ਪਰ ਇਸ ਡੂੰਘੇ ਸਮੁੰਦਰ ਵਿਚ ਮੈਂ ਸਫਲਤਾ ਤੇ ਸਲਾਮਤੀ ਨਾਲ ਚੁੱਭੀ ਲਾ ਸਕਦਾ ਹਾਂ, ਇਸ ਤੇ ਮੈਨੂੰ ਸ਼ੱਕ ਸੀ । ਮਹਾਤਮਾ ਜੀ ਦੀਆਂ ਮੰਗਲਵਾਰੀ ਚਿੱਠੀਆਂ, ਅਨਾਸਕਿਤ ਯੋਗ ਤੇ ਇਸ ਤੇ ਮਹਾਤਮਾ ਜੀ ਦੀ ਆਪਣੀ ਲਿਖੀ ਭੂਮਿਕਾ ਪੜ੍ਹ ਕੇ ਮੈਨੂੰ ਆਪਣੀ ਇੱਛਾ ਪੂਰੀ ਕਰਨ ਦਾ ਬੜਾ ਸੌਖਾ ਰਸਤਾ ਦਿੱਸਦਾ ਜਾਪਿਆ । ਮੈਂ ਇਨ੍ਹਾਂ ਚੀਜ਼ਾਂ ਨੂੰ ਦੂਜੀ ਵਾਰ ਤੇ ਤੀਜੀ ਵਾਰ ਪੜ੍ਹਿਆ ਤੇ ਨਿਸ਼ਚਾ ਕਰ ਲਿਆ ਕਿ ਇਨ੍ਹਾਂ ਚੀਜ਼ਾਂ ਨੂੰ ਸਾਰੇ ਪੰਜਾਬੀ ਭਰਾਵਾਂ ਨੂੰ ਪੜ੍ਹਾਵਾਂ ਤੇ ਇਸ ਉੱਦਮ ਨੂੰ ਆਪਣੇ ਦਿਲ ਵਿਚ ਫ਼ੁਰੇ ਹੋਏ ਫੁਰਨੇ ਦਾ ਅਮਲ ਸਮਝ ਲਵਾਂ । ਇਸ ਵਾਸਤੇ ਮੈਂ ਪਹਿਲਾਂ ਅਨਾਸਕਿਤ ਯੋਗ ਦੀ ਭੂਮਿਕਾ ਦਾ ਉਲਥਾ ਕੀਤਾ, ਫਿਰ ਉਨ੍ਹਾਂ ਮੰਗਲਵਾਰੀ ਚਿੱਠੀਆਂ ਦਾ, ਫਿਰ ਹੌਲੇ ਹੌਲੇ ਸਾਰਾ

ਅਨਾਸਕਿਤ ਯੋਗ ਸਰਲ ਪੰਜਾਬੀ ਵਿਚ ਉਲਥਾ ਲਿਆ। ਇਹ ਹੁਣ 'ਗਾਂਧੀ ਗੀਤਾ' ਦੇ ਨਾਮ ਹੇਠ ਪਾਠਕਾਂ ਦੇ ਪੇਸ਼ ਹੈ।"

ਜਿਸ ਤਰ੍ਹਾਂ ਮੈਂ ਉੱਤੇ ਦੱਸਿਆ ਹੈ ਕਿ ਮੁਸਾਫ਼ਿਰ ਜੀ ਨੇ ਨਿਰੀਆਂ ਹੁਸਨ; ਇਸ਼ਕ ਤੇ ਕਵਿਤਾਵਾਂ ਨਹੀਂ ਲਿਖੀਆਂ ਬਲਕਿ ਜ਼ਿੰਦਗੀ ਵਿਚ ਜੋ ਜੋ ਤਜਰਬਾ ਪੇਸ਼ ਆਇਆ, ਜੋ ਜੋ ਇਤਿਹਾਸਕ ਥਾਂ ਵੇਖੀ, ਜੋ ਖ਼ਰਾਬੀਆਂ ਵੇਖੀਆਂ ਉਨ੍ਹਾਂ ਤੇ ਕਵਿਤਾ ਲਿਖੀ। ਪਹਿਲਾਂ ਅਕਾਲੀ ਲਹਿਰ, ਫਿਰ ਆਜ਼ਾਦੀ ਸੰਗਰਾਮ ਤੇ, ਮਾਸਕੋ ਗਏ ਤਾਂ ਲੈਨਿਨ ਦੇ ਮਕਬਰੇ ਤੇ, ਵੀਅਤਨਾਮ, ਸ਼ੈਕਸਪੀਅਰ ਦਾ ਘਰ ਵੇਖ ਕੇ, ਲੰਡਨ ਦਾ ਹਵਾਈ ਅੱਡਾ, ਡਿਜ਼ਨੀ ਲੈਂਡ, ਮੁਕਤੀ ਬਾਹਨੀ ਦੇ ਸਿਪਾਹੀ, ਨਿਆਗਰਾ ਫ਼ਾਲ ਆਦਿ ਹਰ ਵਿਸ਼ੇ ਤੇ ਅਨੇਕਾਂ ਕਵਿਤਾਵਾਂ ਲਿਖੀਆਂ। ਆਪ ਦੀਆਂ ਹੁਣ ਤਕ ਕਵਿਤਾਵਾਂ ਦੀਆਂ ਹੇਠ ਲਿਖਿਆਂ ਕਿਤਾਬਾਂ ਛੱਪੀਆਂ ਹਨ ਤੇ ਅਜੇ ਅਣ ਛੱਪਿਆ ਮੈਟਰ ਵੀ ਪਿਆ ਹੈ। "ਸਬਰ ਦੇ ਬਾਣ, ਪ੍ਰੇਮ ਬਾਣ, ਜੀਵਨ ਪੰਧ, ਟੁੱਟੇ ਖੰਭ, ਮੁਸਾਫ਼ਿਰੀਆਂ, ਸਹਿਜ ਸੇਤੀ, ਵੱਖਰਾ ਵੱਖਰਾ ਕਤਰਾ ਕਤਰਾ ਤੇ ਦੂਰ ਨੇੜੇ।"

ਭਾਵੇਂ ਮੁਸਾਫ਼ਿਰ ਜੀ ਦੇ ਸਾਰੇ ਹੀ ਪੱਖ ਭਰਪੂਰ ਹਨ ਪਰ ਉਨ੍ਹਾਂ ਦਾ ਮਾਨਵਤਾ ਦਾ ਪੱਖ ਵੇਖ ਕੇ ਤਾਂ ਇਨਸਾਨ ਦੰਗ ਹੀ ਰਹਿ ਜਾਂਦਾ ਹੈ। ਇੰਜ ਲੱਗਦਾ ਹੈ ਕਿ ਉਹ ਅਵਸਥਾ ਜਿਸ ਦਾ ਨਾਂ ਸਹਿਜ ਅਵਸਥਾ ਹੈ ਉਹ ਉਨ੍ਹਾਂ ਨੂੰ ਪ੍ਰਾਪਤ ਸੀ। ਵੱਡੀ ਤੋਂ ਵੱਡੀ ਔਕੜ ਵੇਲੇ ਵੀ ਉਨ੍ਹਾਂ ਦਾ ਮਨ ਕਦੇ ਡੋਲ੍ਹਿਆ ਨਹੀਂ ਸੀ। ਉਨ੍ਹਾਂ ਸਦਾ ਹੋਣੀ ਨੂੰ ਪਰਬਲ ਤੇ ਭਾਣੇ ਨੂੰ ਮਿੱਠਾ ਕਰ ਕੇ ਮੰਨਿਆ। ਇਸ ਸਬੰਧ ਵਿਚ ਉੱਤੇ ਕਈ ਮਿਸਾਲਾਂ ਆ ਚੁੱਕੀਆਂ ਹਨ। ਉਨ੍ਹਾਂ ਦੀ ਇਸ ਅਵਸਥਾ ਨੇ ਅੰਤਮ ਸਮੇਂ ਤਕ ਉਨ੍ਹਾਂ ਦਾ ਸਾਥ ਦਿੱਤਾ ਤੇ ਐਨ ਮੌਤ ਸਮੇਂ ਵੀ ਇਹ ਅਡੋਲਤਾ ਕਾਇਮ ਰਹੀ। 17 ਜਨਵਰੀ 1976 ਨੂੰ ਆਪ ਸਾਰਾ ਦਿਨ ਆਪਣੇ ਰੁਝੇਵਿਆਂ ਵਿਚ ਸਰਗਰਮ ਰਹੇ। ਨਹਿਰੂ ਐਵਾਰਡ ਵਾਲੀ ਮੀਟਿੰਗ ਵਿਚ ਸ਼ਾਮਿਲ ਹੋਏ ਤੇ ਰਾਤ ਸਾਢੇ ਦਸ ਵਜੇ ਇਕ ਥਾਂ ਖਾਣਾ ਖਾ ਕੇ ਘਰ ਅਪੜੇ। ਸਾਢੇ ਬਾਰ੍ਹਾਂ ਵਜੇ ਤਕ ਰੇਡੀਓ ਤੋਂ ਨਸ਼ਰ ਕਰਨ ਲਈ ਮਹਾਤਮਾ ਗਾਂਧੀ ਤੇ ਤਕਰੀਰ ਲਿਖਦੇ ਰਹੇ ਤੇ ਫਿਰ ਸੌਂ ਗਏ। ਸਵਾ ਦੋ ਵਜੇ ਬੇਚੈਨੀ ਦੇ ਕਾਰਨ ਉਠੇ ਤੇ ਬੱਚਿਆਂ ਨੂੰ ਬੁਲਾ ਕੇ ਕਿਹਾ, "ਡਾਕਟਰ ਨੂੰ ਬੁਲਾਓ"। ਦੋ ਤਿੰਨ ਡਾਕਟਰਾਂ ਨੂੰ ਫ਼ੋਨ ਕੀਤਾ ਗਿਆ। ਇਕ ਡਾਕਟਰ ਨੂੰ ਉਹਨਾਂ ਦਾ ਲੜਕਾ ਆਪ ਲੈਣ ਲਈ ਚਲਾ ਗਿਆ। ਉਸ ਦੇ ਜਾਣ ਬਾਅਦ ਕੁਝ ਮਿੰਟਾਂ ਵਿਚ ਹੀ ਪੁੱਛਿਆ, "ਛੋਟੂ ਕਿੱਥੇ ਹੈ?" ਦੱਸਿਆ ਗਿਆ ਕਿ ਡਾਕਟਰ ਨੂੰ ਲੈਣ ਗਿਆ ਹੈ। ਕਹਿਣ ਲੱਗੇ ਹੁਣ ਕੋਈ ਲੋੜ ਨਹੀਂ। ਇੰਨੀ ਦੇਰ ਵਿਚ ਸਾਰੇ ਡਾਕਟਰ ਆ ਗਏ। ਉਨ੍ਹਾਂ ਦਾ ਆਪਣਾ ਘਰੇਗੀ ਡਾਕਟਰ ਵੀ ਪੁੱਜ ਗਿਆ। ਕਹਿਣ ਲੱਗਾ "ਪਾਪਾ ਜੀ ਮੈਂ ਆ ਗਿਆ ਹਾਂ।" ਉਸ ਦਾ ਹੱਥ ਆਪਣੇ ਹੱਥ ਵਿਚ ਲੈ ਕੇ ਬੜੇ ਠਰ੍ਹਮੇ ਨਾਲ ਕਿਹਾ। "ਹੁਣ ਕੋਈ ਲੋੜ ਨਹੀਂ ਮੇਰਾ ਸਮਾਂ ਪੂਰਾ ਹੋ ਗਿਆ ਹੈ" ਕੋਈ ਦੁਨਿਆਵੀ ਗੱਲ ਬੱਚਿਆਂ ਨਾਲ ਨਹੀਂ ਕੀਤੀ, ਭਾਵਕਤਾ ਨੂੰ ਨੇੜੇ ਤਕ ਨਹੀਂ ਫਟਕਣ ਦਿੱਤਾ ਤੇ ਨਾ ਹੀ ਕੋਈ ਹਦਾਇਤ ਆਦਿ ਕੀਤੀ। ਪੂਰੇ ਤਿੰਨ ਵਜੇ ਅੰਤਰ ਧਿਆਨ ਹੋ ਕੇ ਸੁਆਸ ਦੇ ਦਿੱਤੇ। ਮੌਤ ਦੇ ਆਉਣ ਦਾ ਰੰਚਕ ਮਾਤਰ ਵੀ ਅਸਰ ਉਨ੍ਹਾਂ ਤੇ ਨਹੀਂ ਸੀ :—

ਅੰਤ ਕਾਲ ਜੋ ਨਾਰਾਇਣ ਸਿਮਰੇ,
ਐਸੀ ਚਿੰਤਾ ਮਹਿ ਜੋ ਮਰੇ
ਬਦਿਤ ਤਿਲੋਚਨ ਤੇ ਨਰ ਮੁਕਤਾ
ਪੀਤੰਬਰ ਵਾਕੇ ਰਿਦੈ ਬਸੈ ।

ਮੁਸਾਫ਼ਿਰ ਇਕ ਸੁਹਿਰਦ ਮਿੱਤਰ, ਹਮਦਰਦ ਸਾਥੀ ਤੇ ਮੁਕੰਮਲ ਇਨਸਾਨ ਸੀ। ਉਨ ਦਾ ਹੱਸ-ਮੁੱਖ ਚੇਹਰਾ, ਮਿੱਠਾ ਤੇ ਸੋਹਣਾ ਸੁਭਾ ਤੇ ਸਾਫ਼ ਨੀਯਤ ਮਨ ਹਰ ਦਾਇਰੇ ਤੇ ਹਰ ਮਹਿਫ਼ਲ ਵਿਚ ਉਨ੍ਹਾਂ ਨੂੰ ਹਰਮਨ ਪਿਆਰਾ ਬਨਾਣ ਦੇ ਕਾਰਣ ਸਨ। ਇਕ ਵਾਰੀ ਇਕ ਸ਼ਹਿਰ ਵਿਚ ਆਪ ਇਕ ਆਦਮੀ ਦੇ ਘਰ ਖਾਣਾ ਖਾ ਆਏ। ਉਹ ਆਦਮੀ ਉਹਨਾਂ ਦੇ ਨੰਬਰ ਇਕ ਸਿਆਸੀ ਸਾਥੀ ਦਾ ਤਕੜਾ ਵਿਰੋਧੀ ਸੀ। ਜਦੋਂ ਉਸ ਮਿੱਤਰ ਨੇ ਗਿਲਾ ਕੀਤਾ ਕਿ ਤੁਸੀਂ ਉਸ ਦੇ ਦੁਸ਼ਮਣ ਦੇ ਘਰ ਖਾਣਾ ਖਾਣ ਚਲੇ ਗਏ ਤਾਂ ਕਹਿਣ ਲੱਗੇ ਚਲ ਉਸ ਤੋਂ ਬਦਲਾ ਲੈਂਦੇ ਹਾਂ। ਅਜ ਉਸ ਦੇ ਵੱਡੇ ਤੋਂ ਵੱਡੇ ਦੁਸ਼ਮਣ ਦੇ ਘਰ ਲੈ ਚਲੋ, ਉਥੇ ਖਾਣਾ ਖਾ ਆਉਂਦੇ ਹਾਂ।

ਡਾ: ਐਮ. ਐਸ. ਰੰਧਾਵਾ ਉਹਨਾਂ ਬਾਰੇ ਇਦਾਂ ਲਿਖਦੇ ਹਨ :—

"ਉੱਚੀ ਰਚਨਾਤਮਕ ਪ੍ਰਤਿਭਾ, ਡੂੰਘੀ ਰਾਜਸੀ ਸੂਝ, ਪ੍ਰੇਰਣਾ ਭਰੇ ਬੋਲ, ਨਿਰਮਲ ਸੂਰਤ ਤੇ ਉੱਨੀ ਹੀ ਨਿਰਮਲ ਸੀਰਤ—ਇਨ੍ਹਾਂ ਸਾਰੀਆਂ ਖ਼ੂਬੀਆਂ ਨੂੰ ਜੇ ਕਿਸੇ ਇਕ ਆਕਾਰ ਵਿਚ ਵੇਖਣ ਦੀ ਇੱਛਾ ਹੋਵੇ ਤਾਂ ਗੁਰਮੁਖ ਸਿੰਘ ਮੁਸਾਫ਼ਿਰ ਹੁਰਾਂ ਨੂੰ ਮਿਲ ਕੇ ਪੂਰੀ ਹੋ ਸਕਦੀ ਹੈ। ਮੁਸਾਫ਼ਿਰ ਜੀ ਦਾ ਬਾਹਰੀ ਤੇ ਅੰਦਰੂਨੀ ਆਪਾ ਕਿਸੇ ਰਿਸ਼ੀ ਦੀ ਯਾਦ ਦਿਵਾਉਂਦਾ ਹੈ।"

ਸਭ ਤੋਂ ਵੱਧ ਗੰਭੀਰਤਾ ਦਾ ਰੂਪ ਸੰਤ ਫਤਹਿ ਸਿੰਘ ਦੇ ਆਤਮਦਾਹ ਦੇ ਅੰਦੋਲਨ ਤੋਂ ਪ੍ਰਗਟ ਹੋਇਆ। ਕਈ ਮੇਰੇ ਵਰਗੇ ਧੀਰਜ ਤੋਂ ਖ਼ਾਲੀ ਲੋਕ ਇਹ ਕਹਿਣ ਲੱਗ ਪਏ ਸਨ, "ਬੜੇ ਔਖੇ ਵੇਲੇ ਸਾਡਾ ਕਵੀ ਭਰਾ ਫਸ ਗਿਆ ਹੈ।"

ਗਿਆਨੀ ਜੀ ਇਸ ਸਾਰੇ ਸੰਕਟ ਦੇ ਸਮੇਂ ਬਹੁਤ ਘੱਟ ਬੋਲੇ ਪਰ ਅਜਿਹੀ ਰਾਜਨੀਤਕ ਸੂਝ ਨਾਲ ਇਸ ਸਮੱਸਿਆ ਦਾ ਸਮਾਧਾਨ ਕੀਤਾ ਕਿ ਸਰਕਾਰ ਦਾ ਵਕਾਰ ਵੀ ਰਹਿ ਗਿਆ ਤੇ ਸੰਤ ਜੀ ਦੀ ਜਾਨ ਵੀ ਬਚ ਗਈ।

ਮੁਸਾਫ਼ਿਰ ਜੀ ਕੁਦਰਤੀ ਤੌਰ ਤੇ ਇਹ ਨਹੀਂ ਸਨ ਚਾਹੁੰਦੇ ਕਿ ਉਨ੍ਹਾਂ ਦੇ ਮੁੱਖ ਮੰਤਰੀ ਪੁਣੇ ਦੇ ਦੌਰਾਨ, ਪੰਜਾਬ ਇਕ ਐਸੀ ਅੱਗ ਦੀ ਲਪੇਟ ਵਿਚ ਆ ਜਾਏ ਕਿ ਉਸ ਦਾ ਅਮਨ ਤਬਾਹ ਹੋ ਜਾਏ। ਪ੍ਰੇਸ਼ਾਨੀ ਤਾਂ ਉਨ੍ਹਾਂ ਦੀ ਪ੍ਰਤੱਖ ਹੀ ਸੀ ਪਰ ਪਤਾ ਨਹੀਂ ਪ੍ਰਮਾਤਮਾ ਨੇ ਉਨ੍ਹਾ ਨੂੰ ਕਿਸ ਮਿੱਟੀ ਦਾ ਬਣਾਇਆ ਤੇ ਕਿਸ ਤਰ੍ਹਾਂ ਦਾ ਜਿਗਰਾ ਬਖਸ਼ਿਆ ਸੀ ਕਿ ਉਹ ਰੰਚਕ ਮਾਤਰ ਵੀ ਡੋਲੇ ਨਹੀਂ ਤੇ ਉਨ੍ਹਾਂ ਦੇ ਸਦਾ ਹੱਸਦੇ ਮੁੱਖੜੇ ਤੇ ਅਤਿਅੰਤ ਗੰਭੀਰ ਘੜੀਆਂ ਵਿਚ ਵੀ ਕੋਈ ਨਿਰਾਸ਼ਾ ਜਾਂ ਉਦਾਸੀ ਦੇ ਚਿੰਨ੍ਹ ਨਜ਼ਰ ਨਾ ਆਏ। ਇਕ ਪੈਰ ਉਨ੍ਹਾਂ ਦਾ ਦਿੱਲੀ ਤੇ ਦੂਜਾ ਪੰਜਾਬ ਵਿਚ ਰਿਹਾ।

ਉਧਰ ਅਕਾਲੀਆਂ ਵਿਚ ਵੀ ਦੋ ਧੜੇ ਸਨ। ਇਕ ਧੜੇ ਦਾ ਡੂਰਲੀ ਜੱਥਾ ਦਰਬਾਰ ਸਾਹਿਬ ਵਿਚ ਹੀ ਡੇਰੇ ਲਾ ਕੇ ਬੈਠਾ ਹੋਇਆ ਸੀ ਕਿ ਜੇ ਸੰਤ ਫਤਹਿ ਸਿੰਘ ਨੇ ਕੋਈ ਕਮਜ਼ੋਰੀ ਵਿਖਾਈ ਤਾਂ ਉਹ ਜ਼ਬਰਦਸਤੀ ਉਸ ਨੂੰ ਸਾੜ ਦੇਣਗੇ। ਕੜਾਹੇ

ਤਿਆਰ ਸਨ ਤੇ ਮਿੱਟੀ ਦੇ ਤੇਲ ਦੇ ਪੀਪੇ ਮੰਗਵਾਏ ਪਏ ਸਨ ।

ਸੰਤ ਫਤਹਿ ਸਿੰਘ ਦੇ ਸੜ ਮਰਨ ਵਾਲੇ ਮਿੱਥੇ ਦਿਨ ਤੋਂ ਦੋ ਦਿਨ ਪਹਿਲਾਂ ਸ੍ਰ: ਨਰਿੰਦਰ ਸਿੰਘ ਬਰਾੜ ਐਮ. ਪੀ., ਉੱਤਮ ਸਿੰਘ ਦੁੱਗਲ ਤੇ ਲਛਮਨ ਸਿੰਘ ਗਿੱਲ ਇਹ ਤਜਵੀਜ਼ ਮੁਸਾਫ਼ਿਰ ਜੀ ਪਾਸ ਲੈ ਕੇ ਆਏ ਕਿ ਪ੍ਰਧਾਨ ਮੰਤਰੀ ਇੰਦਰਾ ਗਾਂਧੀ ਨੂੰ ਇਸ ਮਸਲੇ ਵਿਚ ਸਾਲਸ ਮੰਨ ਲਿਆ ਜਾਵੇ ਜੋ ਉਹ ਫ਼ੈਸਲਾ ਦੇਣ ਸਾਰੇ ਮਨਜ਼ੂਰ ਕਰਨ । ਅਸਲ ਵਿਚ ਉਹ ਸੰਤ ਦੇ ਆਦਮੀ ਸਨ ਤੇ ਕੜ੍ਹਕੀ ਵਿਚ ਫਸੇ ਸੰਤ ਦੀ ਜਾਨ ਕਿਸੇ ਤਰ੍ਹਾਂ ਬਚਾਣਾ ਚਾਹੁੰਦੇ ਸਨ । ਮੁਸਾਫ਼ਿਰ ਜੀ ਲਈ ਇਸ ਤੋਂ ਚੰਗੀ ਤਜਵੀਜ਼ ਕੀ ਹੋ ਸਕਦੀ ਸੀ ਕਿ ਉਹਨਾਂ ਦਾ ਆਪਣਾ ਪ੍ਰਧਾਨਮੰਤਰੀ ਹੀ ਸਾਲਸ ਮਿੱਥ ਲਿਆ ਜਾਵੇ । ਇਸ ਗੱਲ ਦੀ ਉਹਨਾਂ ਤਸੱਲੀ ਕਰ ਲਈ ਕਿ ਇਹ ਤਜਵੀਜ਼ ਸੰਤ ਜੀ ਦੀ ਰਜ਼ਾਮੰਦੀ ਤੇ ਮਨਜ਼ੂਰੀ ਨਾਲ ਹੀ ਕੀਤੀ ਜਾ ਰਹੀ ਹੈ । ਚੁਨਾਂਚਿ ਇੰਦਿਰਾ ਜੀ ਨਾਲ ਗੱਲ ਹੋ ਕੇ ਯੂਨੀਅਨ ਕੈਬੀਨਟ ਵਿਚ ਜਿਸ ਵਿਚ ਹਰਿਆਣਾ ਦੇ ਮੁੱਖ ਮੰਤਰੀ ਨੂੰ ਵੀ ਸ਼ਾਮਿਲ ਕਰ ਲਿਆ ਗਿਆ, ਇੰਦਿਰਾ ਜੀ ਦੀ ਸਾਲਸੀ ਦਾ ਫੈਸਲਾ ਹੋ ਗਿਆ ।

ਮੁਸਾਫ਼ਿਰ ਜੀ ਫ਼ੈਸਲਾ ਕਰਵਾ ਕੇ ਦਿੱਲੀ ਤੋਂ ਅੰਮ੍ਰਿਤਸਰ ਚਲੇ ਗਏ ਤੇ ਪੰਜਾਬ ਵਿਚ ਅਮਨ ਬਹਾਲ ਰਖਣ ਲਈ, ਸਭ ਸਰਕਾਰੀ ਪ੍ਰਬੰਧ ਕੀਤੇ । ਮੈਂ ਸ: ਹੁਕਮ ਸਿੰਘ ਸਪੀਕਰ ਲੋਕ ਸਭਾ ਨੂੰ ਨਾਲ ਲੈ ਕੇ ਅੰਮ੍ਰਿਤਸਰ ਪੁੱਜਾ । ਹਵਾਈ ਜਹਾਜ਼ ਵਿਚ ਬਰਾੜ, ਦੁੱਗਲ ਤੇ ਗਿੱਲ ਸਾਹਿਬ ਵੀ ਸਨ । ਇਹ ਤਿੰਨੇ ਸੱਜਣ ਦਰਬਾਰ ਸਾਹਿਬ ਚਲੇ ਗਏ । ਗੱਲਾਂ ਬਾਤਾਂ ਸ਼ੁਰੂ ਹੋ ਗਈਆਂ । ਮੁਸਾਫ਼ਿਰ ਜੀ ਦਾ ਡੇਰਾ ਸਰਕਟ ਹਾਊਸ ਅੰਮ੍ਰਿਤਸਰ ਵਿਚ ਸੀ । ਸੀ. ਆਈ. ਡੀ. ਦੁਆਰਾ ਮਿੰਟ-ਮਿੰਟ ਦੀ ਖ਼ਬਰ ਮਿਲਦੀ ਰਹੀ ਕਿ ਦਰਬਾਰ ਸਾਹਿਬ ਕੀ ਹੋ ਰਿਹਾ ਹੈ । ਸੰਤ ਫ਼ਤਿਹ ਸਿੰਘ ਤੇ ਉਹਨਾਂ ਦੇ ਨਜ਼ਦੀਕੀ ਬੰਦੇ ਉਹਨਾਂ ਦੀ ਜਾਨ ਬਚਾਉਣਾ ਚਾਹੁੰਦੇ ਸਨ । ਪਰ ਦੂਜਾ ਧੜਾ ਬਜ਼ਿਦ ਸੀ ਕਿ ਉਹਨਾਂ ਨੂੰ ਸੜ ਮਰਨਾ ਚਾਹੀਦਾ ਹੈ । ਅਖ਼ੀਰ ਸਾਲਸੀ ਵਾਲੇ ਫ਼ੈਸਲੇ ਤੇ ਗੱਲ ਮੁੱਕ ਗਈ ਪਰ ਮਿੱਥੇ ਸਮੇਂ ਤੋਂ ਕੁਝ ਮਿੰਟ ਪਹਿਲਾਂ ਇਕ ਹੋਰ ਗੱਲ ਅੜਾ ਦਿਤੀ ਗਈ । ਦਰਬਾਰ ਸਾਹਿਬ ਵਿਚ ਜੁੜੇ ਅਕਾਲੀਆਂ ਵਲੋਂ ਇਹ ਮੰਗ ਆਈ ਕਿ ਪ੍ਰਧਾਨ ਮੰਤਰੀ ਚੰਡੀਗੜ੍ਹ ਲਈ ਤਾਂ ਸਾਲਸੀ ਕਰਨਗੇ ਪਰ ਨਾਲ ਹੀ ਇਕ ਸਬ ਕਮੇਟੀ ਬਨਾਣ ਦਾ ਐਲਾਨ ਕੀਤਾ ਜਾਵੇ ਜਿਹੜੀ ਪੰਜਾਬੋਂ ਬਾਹਿਰ ਰਹਿ ਗਏ ਪੰਜਾਬੀ ਬੋਲਦੇ ਇਲਾਕਿਆਂ ਨੂੰ ਮੁੜ ਪੰਜਾਬ ਵਿਚ ਸ਼ਾਮਿਲ ਕਰਨ ਦਾ ਫੈਸਲਾ ਕਰੇ । ਮੁਸਾਫ਼ਿਰ ਜੀ ਨੇ ਹੋਮ ਮਨਿਸਟਰ ਚਵਾਨ ਨਾਲ ਟੈਲੀਫ਼ੋਨ ਤੇ ਗੱਲ ਕੀਤੀ, ਵਕਤ ਦੀ ਨਜ਼ਾਕਤ ਦਾ ਅਹਿਸਾਸ ਕਰਵਾਇਆ ਪਰ ਉਸ ਮੌਕੇ ਤੇ ਸਮਾਂ ਹੈ ਨਹੀਂ ਸੀ ਤੇ ਕੈਬੀਨਟ ਜਾਂ ਪ੍ਰਧਾਨ ਮੰਤਰੀ ਨਾਲ ਵੀ ਗੱਲ ਹੋ ਨਹੀਂ ਸੀ ਸਕਦੀ ਇਸ ਲਈ ਚਵਾਨ ਸਾਹਿਬ ਨੇ ਨਾਂਹ ਕਰ ਦਿੱਤੀ ।

ਸੰਤ ਜੀ ਦੇ ਸੜ ਮਰਨ ਦਾ ਸਮਾਂ ਬਿਲਕੁਲ ਨੇੜੇ ਪਹੁੰਚ ਚੁੱਕਾ ਸੀ । ਕਮੇਟੀ ਵਾਲੀ ਗੱਲ ਅਕਾਲੀਆਂ ਦੇ ਉਸ ਧੜੇ ਨੇ ਅੜਾ ਦਿਤੀ ਜਿਹੜੇ ਨਹੀਂ ਸਨ ਚਾਹੁੰਦੇ ਕਿ ਤੂਫ਼ਾਨ ਟੱਲ ਜਾਏ । ਉਸ ਵੇਲੇ ਮੁਸਾਫ਼ਿਰ ਜੀ ਦੀ ਦਲੇਰੀ ਤੇ ਦੂਰ-ਦ੍ਰਿਸ਼ਟੀ ਕੰਮ ਆਈ । ਮੁਸਾਫ਼ਿਰ ਜੀ ਕਹਿਣ ਲੱਗੇ "ਮੈਂ ਤਾਂ ਹਰ ਹਾਲਤ ਵਿਚ ਪੰਜਾਬ ਨੂੰ ਇਸ

ਭਾਂਬੜ ਤੋਂ ਬਚਾਣਾ ਹੈ । ਹੋਮ ਮਨਿਸਟਰ ਨਹੀਂ ਮੰਨਿਆ ਤਾਂ ਕੋਈ ਗੱਲ ਨਹੀਂ । ਚੀਫ਼ ਮਨਿਸਟਰੀ ਵੀ ਚਲੀ ਜਾਏ ਤਾਂ ਵੀ ਕੀ ? ਆਪਣੀ ਜ਼ਾਤ ਨੂੰ ਤਾਂ ਮੈਂ ਕਦੇ ਸਾਹਮਣੇ ਰਖਿਆ ਹੀ ਨਹੀਂ । ਮਨਿਸਟਰੀ ਦੀ ਖ਼ਾਤਿਰ ਮੈਂ ਪੰਜਾਬ ਨੂੰ ਅੱਗ ਦੇ ਅਲੰਬਿਆਂ ਵਿਚ ਸੁੱਟ ਦਿਆਂ ਇਹ ਮੈਂ ਨਹੀਂ ਕਰਨਾ ।" ਸ਼ਹਿਰ ਦਾ ਹਿੰਦੂ ਤਬਕਾ ਵੀ ਸਾਰਾ ਜ਼ੋਰ ਦੇ ਰਿਹਾ ਸੀ ਕਿ ਗੱਲ ਮੁੱਕਣੀ ਚਾਹੀਦੀ ਹੈ । ਮੁਸਾਫਿਰ ਨੇ ਹੋਮ ਮਨਿਸਟਰ ਦੀ ਨਾਂਹ ਦਾ ਧੂੰ ਵੀ ਨਾ ਕੱਢਿਆ ਤੇ ਅਕਾਲੀਆਂ ਨੂੰ ਕਹਿ ਦਿਤਾ ਕਿ ਸਰਕਾਰ ਇਸ ਤਰ੍ਹਾਂ ਦੀ ਕਮੇਟੀ ਬਣਾ ਦੇਵੇਗੀ । ਦਰਬਾਰ ਸਾਹਿਬ ਜਦ ਇਹ ਗੱਲ ਪਹੁੰਚੀ ਤਾਂ ਮਿੱਥੇ ਸਮੇਂ ਵਿਚ ਕੁਝ ਮਿੰਟ ਹੀ ਬਾਕੀ ਰਹਿੰਦੇ ਸਨ । ਸੋ ਸੰਤ ਜੀ ਨੇ ਵਰਤ ਖੋਲ੍ਹ ਦਿੱਤਾ ਤੇ ਪੰਜਾਬ ਤਬਾਹੀ ਦੀ ਅੱਗ ਵਿਚ ਜਾਂਦਾ ਜਾਂਦਾ ਬਚ ਗਿਆ । ਮੁਸਾਫ਼ਿਰ ਜਿਸ ਨੇ ਪਹਿਲਾਂ ਵੀ ਜਦੋਂ ਮਾਸਟਰ ਤਾਰਾ ਸਿੰਘ ਤੇ ਸੰਤ ਫਤਹਿ ਸਿੰਘ ਨੇ ਵਰਤ ਰਖੇ ਸਨ, ਜਵਾਹਰ ਲਾਲ ਜੀ ਨਾਲ ਗੱਲਬਾਤ ਕਰ ਕੇ ਵਰਤ ਖੁਲ੍ਹਵਾਉਣ ਵਿਚ ਸਹਾਇਤਾ ਕੀਤੀ ਸੀ, ਇਕ ਵਾਰੀ ਫਿਰ ਮੈਦਾਨ ਦਾ ਮਰਦ ਸਾਬਤ ਹੋਇਆ ਤੇ ਪੰਜਾਬ ਨੂੰ, ਕਾਂਗਰਸ ਪਾਰਟੀ ਨੂੰ ਤੇ ਆਪਣੀ ਜ਼ਾਤ ਨੂੰ ਹਮੇਸ਼ਾਂ ਦੀ ਬਦਨਾਮੀ ਤੋਂ ਬਚਾ ਲਿਆ ।

ਮੈਂ ਜਦ ਗਿਆਨੀ ਜੀ ਵਲ ਧਿਆਨ ਨਾਲ ਵੇਖਦਾ ਹਾਂ ਤਾਂ ਟਾਲਸਟਾਏ ਦੀ ਮੂਰਤ ਸਾਹਮਣੇ ਆ ਜਾਂਦੀ ਹੈ । ਬਿਲਕੁਲ ਉਸੇ ਤਰ੍ਹਾਂ ਦਾ ਬਜ਼ੁਰਗ, ਉਸੇ ਵਰਗੀਆਂ ਕਹਾਣੀਆਂ ਲਿਖਣ ਵਾਲਾ, ਕਥਾ ਲੇਖਕ, ਰੱਬ ਤੋਂ ਡਰਨ ਵਾਲਾ ਤੇ ਜਨਤਾ ਵਿਚ ਪੈਦਾ ਹੋਇਆ ਜਨਤਾ ਦਾ ਆਗੂ ਜਿਸ ਨੇ ਹਰ ਲਹਿਰ ਵਿਚ ਹਿੱਸਾ ਪਾਇਆ ਸੀ ।

ਸ੍ਰੀ ਆਰ. ਐਲ. ਆਹੂਜਾ ਲਿਖਦੇ ਹਨ :—

"ਸਾਡੇ ਟਾਹਲੀ ਦਾ ਇਕ ਰੁੱਖ ਬਹੁਤ ਪੁਰਾਣਾ ਸੀ ਤੇ ਸਾਰੇ ਪ੍ਰਵਾਰ ਦਾ ਸਾਂਝਾ ਆਸਰਾ ਸੀ । ਸਾਰੇ ਲੋਕ ਛੋਟੇ, ਬੁੱਢੇ ਤੇ ਜਵਾਨ ਇਸ ਦੀ ਛਾਂ ਹੇਠਾਂ ਬੈਠਦੇ ਸਨ । ਕੋਈ ਅਖ਼ਬਾਰ ਪੜ੍ਹਦਾ ਸੀ, ਕੋਈ ਤਾਸ਼, ਚੌਪੜ ਜਾਂ ਸਤਰੰਜ਼ ਖੇਡਦੇ, ਮਜ਼ਦੂਰ ਤਰਖਾਣ ਦੁਪਹਿਰ ਦੀ ਰੋਟੀ ਖਾ ਕੇ ਉਸ ਹੇਠ ਭੁੰਜੇ ਲੇਟ ਜਾਂਦੇ ਤੇ ਸੌਂ ਜਾਂਦੇ । ਸੜਕ ਤੋਂ ਲੰਘਦੇ ਲੋਕ ਸਾਹ ਕੱਢਣ ਲਈ ਆ ਬੈਠਦੇ ।

"ਮੈਂ ਜਦੋਂ ਨਵੇਂ ਪੰਜਾਬ ਦੇ ਨੇਤਾ ਗੁਰਮੁਖ ਸਿੰਘ ਮੁਸਾਫ਼ਿਰ ਦਾ ਤਸੱਵਰ ਕਰਦਾ ਹਾਂ ਤਾਂ ਮੈਨੂੰ ਆਪਣੇ ਬਚਪਨ, ਜਵਾਨੀ ਤੇ ਬਜ਼ੁਰਗਾਂ ਨਾਲ ਸਬੰਧਤ ਸਾਂਝੇ ਪ੍ਰਵਾਰ ਦਾ ਬਿੰਬ ਟਾਹਲੀ ਦਾ ਵਿਸ਼ਾਲ ਫੈਲਿਆ ਹੋਇਆ ਰੁੱਖ ਯਾਦ ਆ ਜਾਂਦਾ ਹੈ ।"

ਪ੍ਰੋ: ਗੁਰਬਚਨ ਸਿੰਘ ਤਾਲਿਬ ਨੇ ਮੁਸਾਫ਼ਿਰ ਨੂੰ ਇਸ ਤਰ੍ਹਾਂ ਬਿਆਨਿਆ ਹੈ :—

"ਇਨ੍ਹਾਂ ਦਾ ਮਨ ਭਾਵਕ ਹੈ, ਜੀਵਨ ਦਿਆਂ ਦੁੱਖਾਂ ਤੋਂ ਆਸ਼ਨਾ ਹੈ । ਇਸ ਦੇ ਨਾਲ ਹੀ ਇਨ੍ਹਾਂ ਨੇ ਜੀਵਨ ਸੰਗਰਾਮ ਵਿਚ ਸੇਵਾ ਦੇ ਖੇਤਰ ਵਿਚ ਪ੍ਰਵੇਸ਼ ਕਰ ਕੇ ਸਾਧਨਾ ਕੀਤੀ ਹੈ । ਉਸ ਨਾਲ ਮਾਨਵ ਪ੍ਰੇਮ, ਸੁਹਿਰਦਤਾ ਅਤੇ ਪੀੜ ਦੀ ਭਾਵਕਤਾ ਇਨ੍ਹਾਂ ਦੀ ਸ਼ਖ਼ਸੀਅਤ ਵਿਚ ਪੈਦਾ ਹੋ ਗਈ ਹੈ ।"

ਪੰਜਾਬੀ ਦੇ ਮੰਨੇ ਪਰਮੰਨੇ ਕਵੀ ਤੇ ਲਿਖਾਰੀ ਡਾ: ਹਰਿਭਜਨ ਸਿੰਘ ਨੇ ਮੁਸਾਫਿਰ ਦੇ ਇਸ ਪੱਖ ਨੂੰ ਬੜੇ ਖ਼ੂਬਸੂਰਤ ਸ਼ਬਦਾਂ ਵਿਚ ਉਲੀਕਿਆ :

"ਸਮਾਜ-ਭਗਤੀ ਮੁਸਾਫ਼ਿਰ ਦੀ ਕਵਿਤਾ ਦਾ ਮੁੱਖ ਤੇ ਸਹਿਜ 'ਥੀਮ" ਹੈ। ਸਹਿਜ ਤੋਂ ਮਤਲਬ ਇਹ ਹੈ ਕਿ ਇਹ ਵਿਖਾਲੇ ਤੋਂ ਮੁਕਤ ਹੈ ਤੇ ਪਾਠਕ ਜਾਂ ਸਰੋਤੇ ਉਪਰ ਉੱਚੇਚਾ ਪ੍ਰਭਾਵ ਪਾਉਣ ਦਾ ਯਤਨ ਨਹੀਂ ਕਰਦੀ। ਵਿਖਾਲਾ-ਪ੍ਰਧਾਨ-ਯੁੱਗ ਵਿਚ ਇਹ ਪ੍ਰਵਿਰਤੀ ਬਹੁਤ ਵਿਰਲੀ ਹੈ। ਮੈਂ ਇਸ ਨੂੰ ਸਵੱਛਤਾ ਦੀ ਦੁਰਲਭ ਪ੍ਰਾਪਤੀ ਸਮਝਦਾ ਹਾਂ।"

ਡਾ: ਜਸਬੀਰ ਸਿੰਘ ਆਹਲੂਵਾਲੀਆ ਮੁਸਾਫ਼ਿਰ ਬਾਰੇ ਇੰਝ ਲਿਖਦੇ ਹਨ :—

*ਗਿਆਨੀ ਗੁਰਮੁਖ ਸਿੰਘ ਮੁਸਾਫ਼ਿਰ ਦੀ ਰਾਜਨੀਤਕ ਰਵੱਸ਼ ਨੇ ਇਕ ਤਰ੍ਹਾਂ ਨਾਲ ਉਸ ਨੂੰ ਪੰਜਾਬੀ ਕਵਿਤਾ ਦੀਆਂ ਸਮਕਾਲੀ ਪ੍ਰੰਪਰਾਵਾਂ ਦੀ ਲੀਹ ਤੋਂ ਥੋੜ੍ਹਾ ਜਿਹਾ ਪਰੇ ਹੀ ਰਖਿਆ। ਪੰਜਾਬੀ ਕਵਿਤਾ ਦੇ ਇਤਿਹਾਸ ਵਿਚ ਉਸ ਦਾ ਆਧੁਨਿਕ ਦੌਰ ਭਾਈ ਵੀਰ ਸਿੰਘ ਤੋਂ ਸ਼ੁਰੂ ਹੁੰਦਾ ਹੈ। ਭਾਈ ਵੀਰ ਸਿੰਘ ਦੀ ਪਰਿਪਾਟੀ ਸਾਡੀ ਅਜੋਕੀ ਕਵਿਤਾ ਦਾ ਪਹਿਲਾ ਪੜਾਅ ਸੀ। ਇਸ ਤੋਂ ਬਾਅਦ ਅਗਾਂਹ-ਵਧੂ ਅਥਵਾ ਪ੍ਰਗਤੀਵਾਦੀ ਦਾ ਯੁੱਗ ਆਇਆ ਜਿਸ ਨੇ ਸਨ ਤੀਹਾਂ ਵਿਚ ਜੜ੍ਹ ਪਕੜੀ ਪਰ ਉੱਨੀ ਸੌ ਸੱਠ ਤਕ ਪੁੱਜ ਕੇ ਖ਼ਤਮ ਹੋ ਗਿਆ। ਮੁਸਾਫ਼ਿਰ ਨੇ ਆਪਣੀ ਪਹਿਲੀ ਕਵਿਤਾ 1915 ਵਿਚ ਲਿਖੀ ਤੇ ਉਹਨਾਂ ਦਾ ਪਹਿਲਾ ਕਾਵਿ-ਸੰਗ੍ਰਹਿ "ਸਬਰ ਦੇ ਬਾਣ" 1921 ਵਿਚ ਪ੍ਰਕਾਸ਼ਿਤ ਹੋਇਆ। ਉਹਨਾਂ ਦੀ ਦੂਜੀ ਕਿਤਾਬ "ਪ੍ਰੇਮ ਬਾਣ" 1933 ਵਿਚ ਛੱਪੀ। ਇਸ ਵੇਲੇ ਤਕ ਉਹਨਾਂ ਦੀ ਕਵਿਤਾ ਨੇ ਅਕਾਲੀ ਲਹਿਰ ਦਾ ਅਸਰ ਕਬੂਲ ਕੀਤਾ। ਅਹਿਮ ਨੁਕਤਾ ਇਹ ਹੈ ਕਿ ਮੁਸਾਫ਼ਿਰ ਨੇ ਆਪਣੀ ਵਿਆਕਤਿਕਤਾ ਨੂੰ ਭਾਈ ਵੀਰ ਸਿੰਘ ਦੀ ਉਸ ਪਰੰਪਰਾ ਵਿਚ ਲੀਨ ਨਹੀਂ ਹੋਣ ਦਿੱਤਾ ਭਾਵੇਂ ਉਹ ਵੀ ਸਿੱਖ ਲਹਿਰਾਂ ਨਾਲ ਹੀ ਸੰਬੰਧਤ ਸੀ। ਮੁਸਾਫ਼ਿਰ ਨੇ ਆਪਣੀ ਨਿੱਜ ਨੂੰ ਕਾਇਮ ਰਖਿਆ ਤੇ ਜਦੋਂ ਪ੍ਰਗਤੀਵਾਦੀ ਦਾ ਦੌਰ ਆਇਆ ਤਾਂ ਵੀ ਮੁਸਾਫ਼ਿਰ ਨੇ ਆਪਣੀ ਦ੍ਰਿਸ਼ਟੀ ਤੇ ਸੁਪਨੇ ਨੂੰ ਬਰਕਰਾਰ ਰਖਿਆ। ਕਾਰਨ ਉਸ ਦਾ ਇਹ ਲੱਗਦਾ ਹੈ ਕਿ ਮੁਸਾਫ਼ਿਰ ਦੀ ਕਵਿਤਾ ਦਾ ਯੁੱਗ ਕੌਮੀ ਆਜ਼ਾਦੀ ਦੀ ਲਹਿਰ ਸੀ। ਜਿਥੇ ਪ੍ਰਗਤੀਵਾਦੀ ਝੁਕਾਓ ਵਧੇਰੇ ਕੌਮਾਂਤਰੀ ਸੀ।

ਮੁਸਾਫ਼ਿਰ ਨੂੰ ਇਸ ਵੱਖਰੇ ਪਨ ਦਾ ਲਾਭ ਵੀ ਹੋਇਆ ਤੇ ਹਾਨ ਵੀ। ਉਸ ਨੂੰ ਜਿਸ ਨੇ ਸਮੇਂ ਦੇ ਮੁਤਾਬਕ ਲੋਕਾਂ ਦੇ ਅਹਿਸਾਸ ਤੇ ਜਜ਼ਬਾਤ ਦੀ ਤਰਜਮਾਨੀ ਕੀਤੀ, ਯੋਗ ਮਾਨਤਾ ਨਹੀਂ ਦਿਤੀ ਗਈ।

ਦੂਜੇ ਪਾਸੇ ਮੁਸਾਫ਼ਿਰ ਦੀ ਕਵਿਤਾ ਵਿਚ ਸਵੈ ਦੀ ਵਿਸ਼ੇਸ਼ਤਾ ਤੇ ਨਵੇਕਲੇਪਨ ਤੇ ਜ਼ੋਰ ਹੈ। ਇਸ ਲਈ ਮੁਸਾਫ਼ਿਰ ਦਾ ਸਫ਼ਰ ਸਾਂਝੇ ਕਾਫ਼ਲੇ ਲਈ ਨਹੀਂ ਬਲਕਿ ਗਾਂਧੀਵਾਦ ਅਨੁਸਾਰ ਆਤਮਾ ਦੀ ਖੋਜ ਹੈ। ਇਹ ਗੱਲ ਮੁਸਾਫ਼ਿਰ ਦੀ ਉਸ ਰੁਬਾਈ ਤੋਂ ਜਿਸ ਵਿਚ ਕਿਸ਼ਤੀ ਦੀ ਬਿੰਬਾਵਲੀ ਤੇ ਜ਼ਿੰਦਗੀ ਦੇ ਸਾਗਰ ਤੇ ਡਰਦੇ ਤਿਨਕੇ ਦਾ ਜ਼ਿਕਰ ਕੀਤਾ ਗਿਆ ਹੈ, ਵੀ ਸਾਫ਼ ਹੋ ਜਾਂਦੀ ਹੈ।

**ਡੂੰਘੇ ਸਾਗਰ ਉੱਤੇ ਤੀਲਾ ਤੁਰਦਾ ਜਾਂਦਾ

---

*ਪੇਜ 13, ਅਭਿਨੰਦਨ ਗਰੰਥ **ਰੁਬਾਈ ਪੇਜ 51, ਸਹਿਜ ਸੇਤੀ

ਉਛਲੇ ਕੁਦੇ ਤਾਰੀ ਲਾਵੇ ਖ਼ੌਫ਼ ਰਤਾ ਨਹੀਂ ਖਾਂਦਾ ।

ਚੁਨਾਂਚਿ ਮੁਸਾਫ਼ਿਰ ਦੀ ਵਿਅਕਤਿਤਵ ਤੇ ਨਿੱਜੀ ਵਿਸ਼ੇਸ਼ਤਾ ਦੇ ਮੁਖ਼ਤਲਿਫ਼ ਸਾਹਿਤਿਕ ਤਟਾਂ ਦੇ ਮਿਸ਼ਰਨ ਦਾ ਨਤੀਜਾ ਮੁਸਾਫ਼ਿਰ ਦੀ ਰੁਬਾਈਆਂ ਦੀ ਕਿਤਾਬ "ਸਹਿਜ ਸੇਤੀ" ਵਿਚ ਨਿਕਲਿਆ ਜਿਸ ਵਿਚ ਜੀਵਨ ਦੇ ਤੱਤ ਕੱਢ ਕੇ ਰਖ ਦਿੱਤੇ ਗਏ ਹਨ । ਇਹ ਕਿਤਾਬ 1964 ਵਿਚ ਪ੍ਰਕਾਸ਼ਿਤ ਹੋਈ । "ਸਹਿਜ ਸੇਤੀ" ਵਿਚ ਸਿਆਸੀ ਮੂਲ-ਭਾਵਨਾ, ਅੰਤਰਭਾਵਨਾ ਦੇ ਅਧੀਨ ਹੋ ਜਾਂਦੀ ਹੈ ਤੇ ਕਵਿਤਾ ਦੀ ਦਾਰਸ਼ਨਿਕ ਮਹੱਤਤਾ ਉਭਰ ਕੇ ਸਾਹਮਣੇ ਆ ਜਾਂਦੀ ਹੈ । ਕਵੀ ਦਾ ਸਾਹਿਤਿਕ ਜੀਵਨ ਵਿਕਾਸ ਇਕ ਐਸੇ ਨੁਕਤੇ ਵਲ ਵੱਧ ਰਿਹਾ ਹੈ ਜਿਥੇ ਪੀਰ ਤੇ ਮੁਰੀਦ ਦੀ ਵਿਅਕਤਿਕਤਾ ਇਕਮਿਕ ਹੋ ਜਾਂਦੀ ਹੈ । ਜਿਥੋਂ ਦੋਹਾਂ ਵਿਚ ਕੋਈ ਦੁਵੱਲਾਪਨ ਨਹੀਂ ਰਹਿ ਜਾਂਦਾ ।

ਦਵੈਤ ਅੱਗ ਜਿਸ ਅੰਦਰ ਬੱਲਦੀ
ਖ਼ਤਰੇ ਤੋਂ ਨਹੀਂ ਖ਼ਾਲੀ ।

ਜਦੋਂ ਇਸ ਦੁਵੱਲੇਪਨ ਤੋਂ ਜਿੱਤ ਹਾਸਿਲ ਹੋ ਜਾਂਦੀ ਹੈ ਤਾਂ ਇਹ ਜਾਣ ਕੇ ਖੁਸ਼ੀ ਹੁੰਦੀ ਹੈ ਕਿ ਅੰਤਰ ਮੁਖੀ ਤੇ ਬਾਹਰਮੁਖੀ ਅਥਵਾ ਖ਼ਿਆਲੀ ਤੇ ਅਸਲੀ ਨਿਸ਼ਾਨੇ ਇਕ ਦੂਜੇ ਤੋਂ ਅੱਡ ਨਹੀਂ ।

ਦਿਲ ਨੂੰ ਖੁਲ੍ਹਾ ਚੌੜਾ ਕਰ ਕੇ ਝਾਤ ਜਾਂ ਅੰਦਰ ਪਾਈ
ਮੈਨੂੰ ਆਪਣਾ ਰੂਪ ਹੀ ਨਜ਼ਰੀ ਆਈ ਕੁਲ ਲੁਕਾਈ ।

ਅਸਲ ਵਿਚ ਮੁਸਾਫ਼ਿਰ ਦੀ ਸਾਰੀ ਕਵਿਤਾ ਇਕ ਖੋਜ ਹੈ ਜੋ ਅਜਿਹੀ ਦ੍ਰਿਸ਼ਟੀ ਦੀ ਭਾਲ ਦੇ ਯਤਨ ਵਿਚ ਹੈ ਜਿਥੇ ਵਿਰੋਧੀਆਂ ਨਾਲ ਵੀ ਆਪਸਦਾਰੀ ਹੈ, ਪਰਸਪਰ ਨਿਰਭਰਤਾ, ਸਹਿਹੋਂਦ, ਸਹਿਵਰਤਕ ਹੋਵੇ :—

ਚਾਨਣ ਨੂੰ ਚਾਹੀਦਾ ਕਰਨਾ
ਨੇਰ੍ਹੇ ਦਾ ਸ਼ੁਕਰਾਨਾ
ਕੋਹਜ ਸਾਹਮਣੇ ਆਇਆ
ਤਾਂ ਹੀ ਦਾਦ ਹੁਸਨ ਨੇ ਪਾਈ ।

ਵਿਰੋਧੀਆਂ ਵਿਚ ਇਸ ਤਰ੍ਹਾਂ ਦੀ ਏਕਤਾ ਸਿੱਖ ਫ਼ਿਲਾਸਫ਼ੀ ਅਨੁਸਾਰ ਹੈ ਜਿਥੇ ਸੀਮਤਾ, ਅਨੰਤਤਾ ਵਿਚ ਸ਼ਾਮਿਲ ਹੋ ਕੇ ਜਜ਼ਬ ਨਹੀਂ ਹੋ ਜਾਂਦੀ ਬਲਕਿ ਆਪਣੀ ਹੋਂਦ ਨੂੰ ਕਾਇਮ ਰਖਦੀ ਹੈ ।

ਇਸ ਤਰ੍ਹਾਂ ਦਾ ਦਾਰਸ਼ਨਿਕ ਰੁਝਾਨ ਹੈ, ਮੁਸਾਫ਼ਿਰ ਦੀ ਕਵਿਤਾ ਦਾ, ਜਿਸ ਦੀ ਬੁਨਿਆਦ ਮੁਸਾਫ਼ਿਰ ਦੇ ਸਮਾਜਿਕ ਤੇ ਰਾਜਨੀਤਕ ਵਿਸ਼ਵਾਸ ਤੇ ਅਸੂਲ ਹਨ ।"

ਸ: ਗੁਰਬਖ਼ਸ਼ ਸਿੰਘ 'ਪ੍ਰੀਤ ਲੜੀ' ਲਿਖਦੇ ਹਨ :—

*ਮੁਸਾਫ਼ਿਰ ਜੀ ਦਾ ਚੇਹਰਾ ਦਗ ਦਗ ਕਰਦਾ ਤੇ ਨਿਰਛਲ ਹੋਣ ਦਾ ਪ੍ਰਭਾਵ ਪਾਂਦਾ ਸੀ । ਉਹ ਲਗਾਤਾਰ 15 ਸਾਲ ਪਾਰਲੀਮੈਂਟ ਦੇ ਮੈਂਬਰ ਰਹੇ ਤੇ ਪ੍ਰਦੇਸ਼ਾਂ ਵਿਚ

---

*ਪੇਜ 318, ਸਿਮਰਤੀ ਗਰੰਥ

ਭਾਰਤ ਦੇ ਨੁਮਾਇੰਦੇ ਬਣ ਕੇ ਜਾਂਦੇ ਰਹੇ ਪਰ ਇਸ ਵਡਿਆਈ ਨੇ ਉਨਾਂ ਦੀ ਸੁਭਾਵਕ ਨਿਮਰਤਾ ਤੇ ਦੋਸਤ ਨਿਵਾਜ਼ੀ ਵਿਚ ਕੋਈ ਫ਼ਰਕ ਨਾ ਪਾਇਆ।

ਪ੍ਰੋ: ਹਰਬੰਸ ਸਿੰਘ ਨੇ ਉਨ੍ਹਾਂ ਦੀ ਸ਼ਖ਼ਸੀਅਤ ਨੂੰ ਇਸ ਤਰ੍ਹਾਂ ਬਿਆਨ ਕੀਤਾ ਹੈ :—

*ਉਨ੍ਹਾਂ ਦੀ ਰਾਜਨੀਤੀ ਤੇ ਲਿਖਤ ਨਾਲੋਂ ਖ਼ੁਦ ਉਨ੍ਹਾਂ ਦੀ ਆਪਣੀ ਮਹੱਤਤਾ ਘੱਟ ਨਹੀਂ ਸੀ। ਅਤਿਅੰਤ ਖ਼ੂਬਸੂਰਤ, ਉਨ੍ਹਾਂ ਦੀ ਸੁੰਦਰਤਾ ਨੂੰ ਮਾਤ ਪਾਉਂਦੀ ਉਡਦੀ ਸਫ਼ੇਦ ਦਾਹੜੀ, ਦਗਦਾ ਚਿਹਰਾ, ਆਪਣੇ ਖ਼ੁਸ਼ ਰਹਿਣੇ ਸੁਭਾਅ, ਹਾਸੇ ਅਤੇ ਜੀਵਨ ਢੰਗ ਕਰ ਕੇ ਉਹ ਬਹੁਤ ਪ੍ਰਸਿੱਧ ਸਨ। ਖਿੜ ਖਿੜਾ ਕੇ ਹੱਸਣ ਦੀ ਉਨ੍ਹਾਂ ਵਿਚ ਬੇਹੱਦ ਸਮਰਥਾ ਸੀ। ਉਨ੍ਹਾਂ ਜੀਵਨ ਦੇ ਤਜਰਬੇ ਨੂੰ ਪੂਰੀ ਤਰ੍ਹਾਂ ਮਾਣਿਆ ਅਤੇ ਖ਼ੁਸ਼ ਰਹਿਣ ਦੀ ਕਲਾ ਉੱਤੇ ਮੁਹਾਰਤ ਹਾਸਲ ਕੀਤੀ ਉਨ੍ਹਾਂ ਨੇ ਹਰ ਉਮਰ ਤੇ ਹਰ ਕਿਤੇ ਤੇ ਲੋਕਾਂ ਨਾਲ ਨਿਭਾਈ।

ਉਹ ਮਿਲਾਪੜੇ, ਨਿਰਮਾਣ ਤੇ ਬੇਹੱਦ ਨਿਰਛਲ ਸਨ। ਉਹ ਮੰਦ ਭਾਵਨਾ ਤੋਂ ਉਪਰ ਸਨ। ਉਨ੍ਹਾਂ ਜੀਵਨ ਵਿਚ ਸਖ਼ਤ ਮੁਥਾਜੀ ਵੇਖੀ ਪਰ ਉਨ੍ਹਾਂ ਦੇ ਸੁਭਾਅ ਵਿਚ ਤਲੱਖ਼ੀ ਦਾ ਨਾਂ ਨਿਸ਼ਾਨ ਤਕ ਨਹੀਂ ਸੀ।"

ਪੰਜਾਬੀ ਟ੍ਰਿਬਿਊਨ ਦੇ ਸਾਬਕ ਐਡੀਟਰ ਸ: ਗੁਲਜ਼ਾਰ ਸਿੰਘ ਸੰਧੂ ਜਿਨ੍ਹਾਂ ਦਾ ਸ਼ੌਕ ਹੁਸੀਨ ਬੰਦਿਆਂ ਦੀ ਕਲਪਨਾ ਕਰਨਾ ਰਿਹਾ ਹੈ, ਇਦਾਂ ਲਿਖਦੇ ਹਨ :—

**ਗਿਆਨੀ ਗੁਰਮੁਖ ਸਿੰਘ ਮੁਸਾਫ਼ਿਰ ਨੂੰ ਮਿਲਣ ਤਕ ਹੁਸੀਨ ਮਨੁੱਖ ਦੀ ਜਿਹੜੀ ਕਲਪਨਾ ਮੈਂ ਕੀਤੀ ਸੀ, ਉਹ ਇਕ ਹੱਸ-ਮੁੱਖ ਤੇ ਲੋਕਾਂ ਦੇ ਕੰਮ ਆਉਣ ਵਾਲੇ ਬੰਦੇ ਦੀ ਸੀ। ਇਸ ਤਸਵੀਰ ਦਾ ਆਕਾਰ ਮੁਸਾਫ਼ਿਰ ਜੀ ਨੂੰ ਮਿਲਣ ਤੋਂ ਪਿਛੋਂ ਹੀ ਉਘੜਨਾ ਸ਼ੁਰੂ ਹੋਇਆ। ਮੇਰੀ ਖ਼ੁਸ਼ੀ ਦੀ ਕੋਈ ਹੱਦ ਨਾ ਰਹੀ ਜਦੋਂ ਦੋ ਤਿੰਨ ਮੁਲਾਕਾਤਾਂ ਦੇ ਪਿਛੋਂ ਇਹ ਆਕਾਰ ਇਕ ਸ਼ਾਖਸਾਤ ਸਰੂਪ ਧਾਰਨ ਕਰ ਗਿਆ।"

ਉਰਦੂ ਦੇ ਚੋਟੀ ਦੇ ਸ਼ਾਇਰ ਅਲੀ ਸਰਦਾਰ ਜਾਫ਼ਰੀ ਅਨੁਸਾਰ ਮੁਸਾਫ਼ਿਰ ਜੀ ਇੰਝ ਹੀ ਹੱਸਦੇ ਰਹਿੰਦੇ ਤੇ ਉਨ੍ਹਾਂ ਦੇ ਹਾਸੇ ਵਿਚ ਅੰਤਾਂ ਦਾ ਪਿਆਰ ਹੁੰਦਾ।

ਸਾਡੇ ਹਾਸ ਰਸ ਦੇ ਲਿਖਾਰੀ ਸ: ਪਿਆਰਾ ਸਿੰਘ ਦਾਤਾ ਜਿਨ੍ਹਾਂ ਦਾ ਪਿੰਡ ਮੁਸਾਫ਼ਿਰ ਜੀ ਦੇ ਪਿੰਡ ਤੋਂ ਤਿੰਨ ਮੀਲ ਦੀ ਦੂਰੀ ਤੇ ਸੀ, ਕਹਿੰਦੇ ਹਨ :

"ਮੁਸਾਫ਼ਿਰ ਹੋਰਾਂ ਜੇਲ੍ਹ ਦੀਆਂ ਕਠਿਨਾਈਆਂ ਸਮੇਂ ਹੌਸਲਾ ਨਹੀਂ ਹਾਰਿਆ। ਘਰੋਗੀ ਹਾਲਾਤ ਖ਼ਰਾਬ ਹੋਣ ਤੇ ਰੋਸ ਨਹੀਂ ਪ੍ਰਗਟ ਕੀਤਾ। ਆਪਣੇ ਪਿਆਰੇ ਸਨੇਹੀਆਂ ਦੇ ਵਿਛੋੜੇ ਵੀ ਉਹਨਾਂ ਨੂੰ ਆਜ਼ਾਦੀ ਦੀ ਲੜਾਈ ਵਿਚ ਕੁਦਣੋਂ ਰੋਕ ਨਾ ਸਕੇ। ਜੇਲ੍ਹ ਦੇ ਜੀਵਨ ਵਿਚ ਜੋ ਕੁਝ ਉਹਨਾਂ ਮਹਿਸੂਸ ਕੀਤਾ, "ਉਹ ਆਲ੍ਹਣੇ ਦੇ ਬੋਟ" ਤੇ 'ਖਸਮਾਂ ਖਾਣੇ' ਦੀਆਂ ਕਹਾਣੀਆਂ 'ਚੋਂ ਪਾਠਕ ਚੰਗੀ ਤਰ੍ਹਾਂ ਪੜ੍ਹ ਸਕਦੇ ਹਨ।"

*ਪੇਜ 332, ਸਿਮਰਤੀ ਗਰੰਥ **ਪੇਜ 334, ਸਿਮਰਤੀ ਗਰੰਥ

ਕਵਿਤਾ ਤੇ ਕਹਾਣੀਆਂ ਤੋਂ ਇਲਾਵਾ ਮੁਸਾਫ਼ਿਰ ਜੀ ਨੇ ਗਦ ਵਿਚ ਹੇਠ ਲਿਖੀਆਂ ਕਿਤਾਬਾਂ ਲਿਖੀਆਂ :—

(1) ਬਾਗ਼ੀ ਜਰਨੈਲ
(2) ਆਨੰਦ ਮਾਰਗ
(3) ਗਾਂਧੀ ਗੀਤਾ
(4) ਵੀਹਵੀਂ ਸਦੀ ਦੇ ਸ਼ਹੀਦ
(5) ਵੇਖਿਆ ਸੁਣਿਆ ਗਾਂਧੀ
(6) ਵੇਖਿਆ ਸੁਣਿਆ ਜਵਾਹਰ ਲਾਲ

"ਵੀਹਵੀਂ ਸਦੀ ਦੇ ਸ਼ਹੀਦ" ਪੁਸਤਕ ਤੇ ਆਪ ਨੇ ਬੜੀ ਮਿਹਨਤ ਕੀਤੀ। ਸਾਰੇ ਹਿੰਦੁਸਤਾਨ ਦੇ ਸ਼ਹੀਦਾਂ ਦਾ ਪਤਾ ਕੱਢ ਕੇ ਵਾਕਫ਼ੀਅਤ ਦਿਤੀ। ਉਸ ਦਾ ਪਹਿਲਾ ਭਾਗ ਉਨ੍ਹਾਂ ਦੀ ਜ਼ਿੰਦਗੀ ਵਿਚ ਛਪ ਗਿਆ ਸੀ ਤੇ ਦੂਜਾ ਭਾਗ ਹੁਣ ਪੰਜਾਬੀ ਯੂਨੀਵਰਸਿਟੀ, ਪਟਿਆਲਾ ਨੇ ਛਾਪਿਆ ਹੈ। ਕਵਿਤਾ ਦੀ 'ਦੂਰ ਨੇੜੇ' ਪੁਸਤਕ ਵੀ ਹੁਣ ਬਾਅਦ ਵਿਚ ਛਪੀ ਹੈ।

ਮੁਸਾਫ਼ਿਰ ਇਕ ਸਰਬ ਸਤਿਕਾਰੀ ਸ਼ਖ਼ਸੀਅਤ ਸੀ। ਉਸ ਦੀ ਰਿਸ਼ੀਆਂ ਵਰਗੀ ਦਾੜ੍ਹੀ, ਚੇਹਰੇ ਦਾ ਭੱਖਦਾ ਜਲਾਲ, ਦਿਲਕਸ਼ ਹਾਸਾ, ਮਿਕਨਾਤੀਸੀ ਕਸ਼ਸ਼, ਫੁੱਲ ਕੇਰਦੀ ਗੱਲਬਾਤ, ਉਸ ਦੀ ਕਾਵਿ ਤੇ ਗਦ ਵਿਚ ਵਗਦੇ ਅਮੋੜ ਦਰਿਆਵਾਂ ਜਿਹੀ ਰਵਾਨੀ, ਨੇਕ ਸੀਰਤ ਤੇ ਨਿਰਵੈਰ ਸੁਭਾਅ ਉਸ ਨੂੰ ਹਰ ਤਰ੍ਹਾਂ ਦੀ ਮਹਿਫ਼ਲ ਦਾ ਬਹੁਮੁੱਲਾ ਤੇ ਚਮਕੀਲਾ ਗਹਿਣਾ ਬਣਾ ਦੇਂਦੇ ਸਨ। ਗੁਲਦਸਤੇ ਵਿਚ ਗੁਲਾਬ ਦੇ ਫੁੱਲ ਦੀ ਤਰ੍ਹਾਂ ਮੁਸਾਫ਼ਿਰ ਦੀ ਸਜਾਵਟ ਤੇ ਫੱਬਨ ਨਿਰਾਲੀ ਤੇ ਵੱਖਰੀ ਹੁੰਦੀ ਸੀ। ਜਿਸ ਮਹਿਫ਼ਲ ਦੀ ਉਹ ਰੌਣਕ ਬਣਦੇ, ਉਹ ਮਹਿਫ਼ਲ ਅਦਬ ਨਾਲ ਭਰਪੂਰ ਹੋ ਜਾਂਦੀ। ਸੱਚ ਪੁੱਛੋ ਤਾਂ ਅਦਬ ਤੇ ਖੇੜਾ ਮਹਿਫ਼ਲ ਵਿਚ ਉਨ੍ਹਾਂ ਦੇ ਨਾਲ ਨਾਲ ਦਾਖ਼ਲ ਹੁੰਦੇ ਸਨ।

ਮੁਸਾਫ਼ਿਰ ਇਕ ਐਸਾ ਸਾਗਰ ਸੀ ਜਿਸ ਦੀ ਥਾਹ ਪਾਉਣੀ ਮੁਸ਼ਕਲ ਹੈ। ਉਹ ਇਕ ਕਵੀ, ਲਿਖਾਰੀ, ਸਿਆਸਤਦਾਨ, ਸੁਹਿਰਦ ਮਿੱਤਰ, ਯਾਰਾਂ ਦਾ ਯਾਰ ਤੇ ਇਕ ਮੁਕੰਮਲ ਇਨਸਾਨ ਸੀ। ਉਹ ਆਪਣੇ ਆਪ ਵਿਚ ਇਕ ਸੰਸਥਾ ਸੀ। ਉਹ ਇਕ ਯੁੱਗ ਸੀ ਜੋ ਬੀਤ ਗਿਆ, ਤਦੇ ਤਾਂ ਲਿਖਿਆ ਸੀ :—

ਗ਼ਲਤ ਕਹਿੰਦਾ ਹੈ ਜੋ ਕਹਿੰਦਾ ਹੈ ਮੁਸਾਫ਼ਿਰ ਮਰ ਗਿਆ,
'ਪ੍ਰੇਮ' ਜੀਂਦਾ ਰਹੇਗਾ ਜਦ ਤਕ ਜੀਏਗਾ ਇਹ ਜਹਾਨ।

ਮੁਸਾਫ਼ਿਰ ਜੀ ਨਾਲ ਸੰਬੰਧਤ ਕੁਝ ਘਟਨਾਵਾਂ ਤੇ ਕੁਝ ਉਹ ਖ਼ਿਆਲ ਜੋ ਸਮੇਂ ਸਮੇਂ ਉਨ੍ਹਾਂ ਵਲੋਂ ਪ੍ਰਗਟ ਕੀਤੇ ਗਏ ਦਿਲਚਸਪੀ ਦੀ ਸਮਿੱਗਰੀ ਹਨ।

ਸ੍ਰੀ ਇੰਦਰ ਕੁਮਾਰ ਗੁਜਰਾਲ ਲਿਖਦੇ ਹਨ ਕਿ ਸਿਆਸੀ ਜ਼ਿੰਦਗੀ ਨੂੰ ਲੋਕ ਇਖ਼ਤਿਆਰ ਕਰਦੇ ਹਨ ਤਾਂ ਜੋ ਆਪਣੇ ਆਪ ਨੂੰ ਪਰੀਵਰਤਨ ਦੇ ਕੇਂਦਰ ਵਿਚ ਰਖਿਆ ਜਾ ਸਕੇ। ਮੁਸਾਫ਼ਿਰ ਜੀ ਦੇਸ਼ ਦੀ ਉੱਨਤੀ, ਆਪਣੇ ਭਾਈਚਾਰੇ ਦੀ ਬਿਹਤਰੀ ਦੇ ਹਰ ਮਨਸੂਬੇ ਵਿਚ ਵੱਧ ਚੜ੍ਹ ਕੇ ਹਿੱਸਾ ਪਾਣ ਲਈ ਉਤਾਵਲੇ ਰਹਿੰਦੇ ਸਨ ਪਰ

ਆਪਣੇ ਆਪ ਨੂੰ ਹਮੇਸ਼ਾਂ ਉਹ ਲਾਂਭੇ ਰਖ ਕੇ ਖ਼ੁਸ਼ ਹੁੰਦੇ ਸਨ । ਆਪਣੇ ਨਿੱਜ ਦੇ ਨਾਮਣੇ ਲਈ, ਆਪਣੀ ਨਿੱਜ ਦੀ ਵਡਿਆਈ ਲਈ ਕੋਈ ਉਪਰਾਲਾ ਕਰਦੇ ਉਹਨਾਂ ਨੂੰ ਕਦੀ ਨਹੀਂ ਕਿਸੇ ਡਿੱਠਾ । ਮੈਨੂੰ ਯਾਦ ਹੈ, ਪੰਜਾਬ ਦੇ ਮੁਖ ਮੰਤਰੀ ਦੀ ਚੋਣ ਦਾ ਮਾਮਲਾ ਇਕ ਵਾਰ ਦਰਪੇਸ਼ ਸੀ । ਬੜੀ ਸੋਚ ਵਿਚਾਰ ਦੇ ਬਾਅਦ ਇਹ ਫ਼ੈਸਲਾ ਹੋਇਆ ਕਿ ਇਹ ਪਦ ਗਿਆਨੀ ਗੁਰਮੁਖ ਸਿੰਘ ਮੁਸਾਫ਼ਿਰ ਨੂੰ ਸੌਂਪਿਆ ਜਾਏ । ਮੁਸਾਫ਼ਿਰ ਜੀ ਨੂੰ ਪਾਰਟੀ ਦੀ ਇਸ ਧਾਰਨਾ ਦੀ ਖ਼ਬਰ ਸੀ । ਪਰ ਉਨ੍ਹਾਂ ਕਿਸੇ ਤਰ੍ਹਾਂ ਇਹ ਕੋਸ਼ਿਸ਼ ਨਹੀਂ ਕੀਤੀ ਕਿ ਉਨ੍ਹਾਂ ਦੇ ਹਿੱਤ ਵਿਚ ਕੋਈ ਫ਼ੈਸਲਾ ਹੋਵੇ । ਸਗੋਂ ਜਦੋਂ ਵੀ ਇਸ ਬਾਰੇ ਕੋਈ ਗੱਲ ਤੁਰਦੀ, ਉਹ ਕੰਨੀਂ ਕਤਰਾ ਜਾਂਦੇ । ਉਹਨਾਂ ਦਿਨਾਂ ਵਿਚ ਸ੍ਰੀਮਤੀ ਇੰਦਿਰਾ ਗਾਂਧੀ ਦੇ ਸੁਝਾਅ ਤੇ ਮੈਂ ਮੁਸਾਫ਼ਿਰ ਜੀ ਨੂੰ ਮਿਲਣਾ ਚਾਹਿਆ । ਉਨ੍ਹਾਂ ਨੂੰ ਪਤਾ ਸੀ ਮੈਂ ਕਿਸ ਗੱਲ ਬਾਰੇ ਉਨ੍ਹਾਂ ਨੂੰ ਮਿਲਣ ਲਈ ਕਹਿ ਰਿਹਾ ਸਾਂ । ਇਕ ਵਾਰ, ਦੋ ਵਾਰ ਟੈਲੀਫੋਨ ਤੇ ਮਿਲਣ ਦਾ ਇਕਰਾਰ ਕਰ ਕੇ ਵੀ ਉਹ ਟਾਲ ਗਏ । ਆਖ਼ਿਰ ਮੈਂ ਖ਼ੁਦ ਉਹਨਾਂ ਦੇ ਘਰ ਜਾ ਕੇ ਉਨ੍ਹਾਂ ਨੂੰ ਜਾ ਪਕੜਿਆ ਤੇ ਪ੍ਰਧਾਨ ਮੰਤਰੀ ਇੰਦਿਰਾ ਜੀ ਦੇ ਫ਼ੈਸਲੇ ਤੋਂ ਉਨ੍ਹਾਂ ਨੂੰ ਜਾਣੂ ਕਰਵਾਇਆ । ਮੈਂ ਹੈਰਾਨ ਹੋ ਗਿਆ, ਮੁਸਾਫ਼ਿਰ ਜੀ ਤਾਂ ਪਰਾਂ ਤੇ ਪਾਣੀ ਨਹੀਂ ਪੈਣ ਦੇ ਰਹੇ ਸਨ । ਅਖ਼ੀਰ ਉਹਨਾਂ ਕਿਹਾ, "ਮੈਂ ਇਸ ਮਸਲੇ ਬਾਰੇ ਸੋਚਾਂਗਾ ਤੇ ਕਲ੍ਹ ਜਵਾਬ ਦਿਆਂਗਾ ।" ਉਹਨਾਂ ਮੇਰੇ ਘਰ ਆਉਣ ਦਾ ਇਕਰਾਰ ਕੀਤਾ । ਮੈਂ ਉਡੀਕਦਾ ਰਿਹਾ, ਉਡੀਕਦਾ ਰਿਹਾ, ਮੁਸਾਫ਼ਿਰ ਜੀ ਨਾ ਆਏ । ਕਿੱਸਾ ਕੋਤਾਹ ਬੜੀ ਮੁਸ਼ਕਿਲ ਨਾਲ ਮੁਸਾਫ਼ਿਰ ਜੀ ਨੂੰ ਪੰਜਾਬ ਦਾ ਮੁਖ ਮੰਤਰੀ ਬਣਨ ਲਈ ਤਿਆਰ ਕੀਤਾ ਗਿਆ । "ਇਸ ਤਰ੍ਹਾਂ ਦੇ ਬੇ ਨਿਆਜ਼ ਨੇਤਾ ਸਨ ਉਹ ।"

ਸ: ਜਗਜੀਤ ਸਿੰਘ ਅਨੰਦ ਅਨੁਸਾਰ, "ਪੰਜਾਬੀ ਬੋਲੀ ਲਈ ਲਿਖਣਾ ਹੋਰ ਗੱਲ ਹੈ ਤੇ ਲੜਨਾ ਹੋਰ ਗੱਲ । ਦੋਵੇਂ ਗੱਲਾਂ ਇਕੋ ਵਿਅਕਤੀ ਵਿਚ ਨਾਲੋਂ ਨਾਲ ਚਲਦੀਆਂ ਹੋਣ ਤੇ ਹੋਣ ਵੀ ਅੰਤਰੀਵ ਡੂੰਘਣਾ ਤਕ ਧਸੀਆਂ, ਇਹ ਗੁਰਮੁਖ ਸਿੰਘ ਮੁਸਾਫ਼ਿਰ ਵਰਗੇ ਵਿਰਲੇ ਬੰਦਿਆਂ ਵਿਚ ਹੀ ਵੇਖਣ ਨੂੰ ਮਿਲਿਆ ਹੈ । ਪੰਜਾਬੀ ਲੇਖਕਾਂ ਦੀ ਲਹਿਰ 1956 ਵਿਚ ਜਦੋਂ ਸਰਬ ਭਾਰਤੀ ਪੱਧਰ ਤੇ ਸ਼ੁਰੂ ਕੀਤੀ ਗਈ । ਮੁਸਾਫ਼ਿਰ ਨੇ ਪਹਿਲੇ ਦਿਨ ਹੀ ਇਸ ਨਾਲ ਨਾਤਾ ਜੋੜ ਲਿਆ । ਗੁਰਬਖ਼ਸ਼ ਸਿੰਘ ਪ੍ਰਧਾਨ ਹੋਵੇ, ਹੀਰਾ ਸਿੰਘ ਦਰਦ ਜਨਰਲ ਸਕੱਤਰ ਤੇ ਜਗਜੀਤ ਸਿੰਘ ਅਨੰਦ ਖੜਪੈਂਚ ਤਾਂ ਉਸ ਨੂੰ ਸਹਿਜੇ ਹੀ ਕਮਿਊਨਿਸਟਾਂ ਦਾ ਇਕ ਫਰੰਟ ਕਹਿ ਕੇ ਭੰਡਿਆ ਜਾ ਸਕਦਾ ਸੀ । ਕਾਂਗਰਸ ਤੇ ਕਮਿਊਨਿਸਟ ਪਾਰਟੀ ਦੀ ਹਾਲਤ ਸਿਰ ਵੱਢਵੇਂ ਸਿਆਸੀ ਵਿਰੋਧ ਵਾਲੀ ਹੋਣ ਦੇ ਬਾਵਜੂਦ ਜੇ ਮੁਸਾਫ਼ਿਰ ਨੇ ਲੇਖਕ ਲਹਿਰ ਦੇ ਪਿੜ ਵਿਚ ਇਸ ਗੱਲ ਨੂੰ ਕੋਈ ਵਜ਼ਨ ਨਾ ਦਿਤਾ ਤਾਂ ਇਹ ਉਸ ਦੀ ਆਪਣੀ ਬੋਲੀ ਨਾਲ ਵਫ਼ਾਦਾਰੀ ਵੀ ਸੀ ਤੇ ਆਪਣੇ ਹਿਰਦੇ ਦੀ ਚੁੜਿਤਨ ਵੀ । ਅਗਲੀ ਚੋਣ ਵਿਚ ਮੁਸਾਫ਼ਿਰ ਆਪ ਕੇਂਦਰੀ ਲੇਖਕ ਸਭਾ ਦਾ ਪ੍ਰਧਾਨ ਚੁਣਿਆ ਗਿਆ ਤੇ ਸੰਤ ਸਿੰਘ ਸੇਖੋਂ ਜਨਰਲ ਸਕੱਤਰ ।"

ਆਪਣੀ ਮਾਤ ਭਾਸ਼ਾ ਪੰਜਾਬੀ ਦੀ ਉੱਨਤੀ ਲਈ ਯਕੀਨਨ ਮੁਸਾਫ਼ਿਰ ਬਹੁਤ ਗੰਭੀਰ ਸੀ ਅਤੇ ਬੜੀ ਬੇ-ਬਾਕੀ ਨਾਲ ਆਪਣੀ ਰਾਇ ਦੇਂਦਾ ਸੀ । ਲੋਕ ਸਭਾ ਵਿਚ

ਤਕਰੀਰ ਕਰਦਿਆਂ ਆਪ ਨੇ ਦਲੇਰੀ ਨਾਲ ਰੋਸ ਪ੍ਰਗਟ ਕੀਤਾ ਕਿ ਪੰਜਾਬੀ ਨਾਲ ਮਤਰੇਈ ਮਾਂ ਵਾਲਾ ਸਲੂਕ ਹੋ ਰਿਹਾ ਹੈ :—

"ਇਸ ਮਹਿਕਮੇ ਦੀ ਵੱਡੀ ਮਦ ਆਕਾਸ਼ਵਾਣੀ ਹੈ। ਇੰਦਿਰਾ ਗਾਂਧੀ ਜੀ ਨੇ ਮਨਿਸਟਰੀ ਦਾ ਚਾਰਜ ਲੈਂਦਿਆਂ ਹੀ ਮਹਿਕਮੇ ਦੀ ਜਾਂਚ ਪੜਤਾਲ ਲਈ ਜਿਹੜੀ ਕਮੇਟੀ ਬਣਾਈ ਹੈ, ਉਸ ਨੇ ਪਹਿਲਾਂ ਆਕਾਸ਼ਵਾਣੀ ਨੂੰ ਹੀ ਲਿਆ ਹੈ, ਇਹ ਚੰਗੀ ਗੱਲ ਹੈ। ਪੰਡਤ ਜਵਾਹਰ ਲਾਲ ਜੀ ਦੇ ਦਿਮਾਗ਼ ਤੇ ਆਖ਼ਰੀ ਦਿਨਾਂ ਵਿਚ ਕੌਮੀ ਏਕਤਾ ਦੀ ਚਿੰਤਾ ਬਹੁਤ ਛਾਈ ਹੋਈ ਸੀ। ਆਕਾਸ਼ਵਾਣੀ ਨੇ ਸਾਰੀਆਂ ਜ਼ਬਾਨਾਂ ਦੇ ਕਵੀ ਸੰਮੇਲਨ ਤੇ ਸੰਗੀਤ ਸੰਮੇਲਨ ਕਰਨ ਦਾ ਸਿਲਸਿਲਾ ਜਾਰੀ ਕਰ ਕੇ ਏਕਤਾ ਸੰਬੰਧੀ ਚੰਗਾ ਕੰਮ ਕੀਤਾ ਹੈ ਪਰ ਪੰਜਾਬੀ ਜ਼ਬਾਨ ਨਾਲ ਮਤਰੇਈ ਮਾਂ ਵਰਗਾ ਵਰਤਾਵ ਵੀ ਹੁੰਦਾ ਹੈ। ਪੰਜਾਬੀ ਹੀ ਐਸੀ ਜ਼ਬਾਨ ਹੈ ਜਿਸ ਵਿਚ 'ਗ਼ਦਰ ਦੀ ਗੂੰਜ' ਨਾਮ ਦਾ ਪਰਚਾ ਕੈਨੇਡਾ, ਅਮਰੀਕਾ ਵਿਚ ਵੀਹਵੀਂ ਸਦੀ ਦੇ ਅਰੰਭ ਵਿਚ ਨਿਕਲਿਆ, ਜਿਸ ਵਿਚ ਪੰਜਾਬੀ ਕਵੀਆਂ ਦੀਆਂ ਕਵਿਤਾਵਾਂ ਛਪਦੀਆਂ ਸਨ ਤੇ ਦੇਸ਼ ਭਗਤੀ ਦੇ ਮਜ਼ਮੂਨ ਛਪਦੇ ਸਨ, ਤੇ ਜਿਨ੍ਹਾਂ ਤੋਂ ਪ੍ਰਭਾਵਤ ਹੋ ਕੇ ਬਦੇਸ਼ ਗਏ ਪੰਜਾਬੀ ਆਪਣੇ ਕਾਰੋਬਾਰ ਛੱਡ ਕੇ ਦੇਸ਼ ਵਿਚ ਆ ਗਏ ਤੇ ਆਜ਼ਾਦੀ ਲਈ ਫਾਂਸੀਆਂ ਤੇ ਲਟਕ ਗਏ। ਇਸ ਤਰ੍ਹਾਂ ਜਾਨਾਂ ਹੂਲਣ ਵਾਲਿਆਂ ਦੀ ਗਿਣਤੀ ਮੈਂ ਨਹੀਂ ਦਸ ਸਕਦਾ ਪਰ ਦੋ ਸੌ ਤੋਂ ਘੱਟ ਕੀ ਹੋਵੇਗੀ। ਚੀਨ ਦੇ ਹਮਲੇ ਵੇਲੇ 73 ਪੰਜਾਬੀ ਕਵੀਆਂ ਨੇ 'ਰਾਸ਼ਟਰ ਨਾਦ' ਵਿਚ ਆਪਣੇ ਵਲਵਲੇ ਪ੍ਰਗਟ ਕੀਤੇ ਹਨ। ਜਵਾਹਰ ਲਾਲ ਜੀ ਨੂੰ ਜਦ 'ਰਾਸ਼ਟਰ ਨਾਦ' ਭੇਟਾ ਕੀਤਾ ਗਿਆ ਤਾਂ ਉਹਨਾਂ ਪ੍ਰਸੰਨਤਾ ਪ੍ਰਗਟ ਕਰਦਿਆਂ ਇਸ ਨੂੰ ਹਿੰਦੀ ਤੇ ਹੋਰ ਜ਼ਬਾਨਾਂ ਵਿਚ ਵੀ ਛਾਪਣ ਦੀ ਇੱਛਾ ਪ੍ਰਗਟ ਕੀਤੀ। ਐਸੀ ਜਾਨਦਾਰ ਜ਼ਬਾਨ ਵਿਚ ਆਕਾਸ਼ਵਾਣੀ ਤੋਂ ਪਰੋਗਰਾਮ ਵੀ ਨਹੀਂ ਛਾਪਿਆ ਜਾਂਦਾ। ਦਿੱਲੀ ਵਿਚ 70 ਫ਼ੀ ਸਦੀ ਲੋਕ ਪੰਜਾਬੀ ਬੋਲਣ ਸਮਝਣ ਵਾਲੇ ਹਨ ਪਰ ਪਰੋਗਰਾਮ ਵਿਚ ਪੰਜਾਬੀ ਲਈ ਕੇਵਲ ਪੰਦਰਾਂ ਮਿੰਟ ਹਨ। ਪੰਜਾਬੀ ਰਿਜਿਨ ਲਈ ਇਕ ਖ਼ਾਸ ਰੇਡੀਓ ਸਟੇਸ਼ਨ ਹੋਣਾ ਚਾਹੀਦਾ ਹੈ। ਵੱਖਰਾ ਰੇਡੀਓ ਸਟੇਸ਼ਨ ਖੋਲਣ ਵਿਚ ਕੀ ਰੁਕਾਵਟ ਹੈ, ਜਲੰਧਰ ਰੇਡੀਓ ਸਟੇਸ਼ਨ ਸਿਰਫ਼ ਪੰਜਾਬੀ ਰਿਜਿਨ ਲਈ ਨਹੀਂ ਹੈ। ਮਰਾਠੀ ਲਈ ਤਿੰਨ ਰੇਡੀਓ ਸਟੇਸ਼ਨ ਹਨ। ਬੰਬਈ, ਪੂਨਾ ਤੇ ਨਾਗਪੁਰ, ਗੁਜਰਾਤੀ ਲਈ ਵੀ ਇਕ ਤੋਂ ਵੱਧ ਹਨ। ਮੈਂ ਕਿਸੇ ਜ਼ਬਾਨ ਦੇ ਵਿਰੁੱਧ ਨਹੀਂ ਪਰ ਮੇਰਾ ਵਿਸ਼ਵਾਸ਼ ਹੈ ਕਿ ਪੰਜਾਬੀ ਗੀਤਾਂ ਵਿਚ ਦੇਸ਼ ਪਿਆਰ ਦਾ ਜਜ਼ਬਾ ਹੈ ਜੋ ਦੇਸ਼ ਦੇ ਰਾਖਿਆਂ ਨੂੰ ਉਤੇਜਨਾ ਦਿੰਦਾ ਹੈ।

ਆਕਾਸ਼ਵਾਣੀ ਲਈ ਕਾਰਪੋਰੇਸ਼ਨ ਬਣਾਉਣ ਨਾਲ ਚੰਗਾ ਸਾਹਿਤ ਪੈਦਾ ਕਰਨ ਵਿਚ ਇਹ ਮਦਦ ਮਿਲੇਗੀ।"

ਅਖ਼ੀਰ ਤੇ ਆਪ ਨੇ ਕਿਹਾ—ਪੰਜਾਬੀ ਨਾਲ ਜੋ ਸਲੂਕ ਹੋ ਰਿਹਾ ਹੈ ਉਸ ਸੰਬੰਧ ਵਿਚ ਇਹ ਸ਼ੇਅਰ ਬੜਾ ਬਾ ਮੌਕਾ ਹੈ।

"ਉਨ ਹੀ ਸੇ ਆਂਖ ਚੁਰਾ ਕੇ,
ਗੁਜ਼ਰ ਗਈ ਬਹਾਰ।

ਕਿ ਜਿਨ ਕੇ ਖ਼ੂਨ ਸੇ
ਫੂੱਲੋਂ ਪੇ ਰੰਗ ਆਇਆ ਥਾ ।"

ਅਮਨ ਲਹਿਰ ਜਦੋਂ ਸ਼ੁਰੂ ਹੋਈ ਤਾਂ ਕਮਿਊਨਿਸਟ ਵਿਰੋਧੀ ਲੋਕ ਇਸ ਨੂੰ ਰੂਸ ਪੱਖੀ ਲਹਿਰ ਕਹਿ ਕੇ ਭੰਡਦੇ ਸਨ । ਕਾਂਗਰਸ ਤੇ ਕਮਿਊਨਿਸਟ ਪਾਰਟੀ ਵਿਚ ਤਕੜਾ ਮਤਭੇਦ ਹੋਣ ਕਰ ਕੇ ਕੋਈ ਦਿਲ ਗੁਰਦੇ ਵਾਲਾ ਕਾਂਗਰਸੀ ਹੀ ਇਸ ਵਿਚ ਸਰਗਰਮ ਹਿੱਸਾ ਲੈ ਸਕਦਾ ਸੀ। ਮੁਸਾਫ਼ਿਰ ਚੋਟੀ ਦਾ ਕਾਂਗਰਸੀ ਹੋ ਕੇ ਵੀ ਇਸ ਲਹਿਰ ਵਿਚ ਸਰਗਰਮ ਸੀ ।

1954 ਦੀ ਸਟਾਕਹੋਮ ਅਮਨ ਕਾਨਫ਼ਰੰਸ ਵਿਚ ਸ਼ਾਮਿਲ ਹੋ ਕੇ ਆਪ ਨੇ ਹੇਠ ਦਿੱਤੀ ਤਕਰੀਰ ਕੀਤੀ :—

"*ਮੇਰੀ ਤਬੀਅਤ ਅਮਨ ਸ਼ਾਂਤੀ ਨੂੰ ਪਸੰਦ ਕਰਦੀ ਹੈ । ਮਜ਼੍ਹਬ ਦੇ ਲਿਹਾਜ਼ ਨਾਲ ਮੈਂ ਸਿੱਖ ਹਾਂ । ਸਿੱਖ ਭਾਰਤ ਦੀ ਇਕ ਨਿੱਕੀ ਜਿਹੀ ਜਮਾਤ ਹੈ । ਪਰ ਇਸ ਨੂੰ ਲੜਾਕੀ ਕੌਮ ਸਮਝਿਆ ਜਾਂਦਾ ਹੈ । ਇਕ ਲੜਾਕੀ ਕੌਮ ਦਾ ਬੰਦਾ ਹੁੰਦਿਆਂ ਮੈਂ ਅਮਨ ਕਿਉਂ ਪਸੰਦ ਕਰਦਾ ਹਾਂ । ਮੈਂ ਇਹ ਦਰਸਾਣਾ ਚਾਹੁੰਦਾ ਹਾਂ ਕਿ ਸ਼ਾਂਤੀ ਕੋਈ ਕਮਜ਼ੋਰ ਦਾ ਹਥਿਆਰ ਨਹੀਂ । ਬਹਾਦਰ ਬੰਦੇ ਹੀ ਸ਼ਾਂਤੀ ਲਿਆ ਸਕਦੇ ਹਨ । ਸ਼ਾਂਤੀ, ਅਮਨ ਜਾਂ ਅਹਿੰਸਾ ਕਮਜ਼ੋਰੀ ਦਾ ਦੂਜਾ ਨਾਮ ਨਹੀਂ । ਮੇਰੇ ਗੁਰੂ ਗੋਬਿੰਦ ਸਿੰਘ ਬੜੇ ਬਹਾਦਰ ਜਰਨੈਲ ਸਨ । ਉਹਨਾਂ ਦਾ ਕਥਨ ਹੈ :—

"ਚੁ ਕਾਰ ਅਜ਼ ਹਮਾ ਹੀਲਤੇ ਦਰ ਗੁਜ਼ਸ਼ਤ
ਹਲਾਲ ਅਸਤ ਬੁਰਦਨ ਬ-ਸ਼ਮਸ਼ੀਰ ਦੱਸਤ ।"

ਭਾਵ ਸਾਰੇ ਵਸੀਲੇ ਖ਼ਤਮ ਹੋ ਜਾਣ ਤਾਂ ਤਲਵਾਰ ਨੂੰ ਹੱਥ ਪਾਣਾ ਜਾਇਜ਼ ਹੈ । ਵੈਸੇ ਨਹੀਂ । ਸੋ ਲੜਾਈ ਅਖ਼ੀਰਲਾ ਹਥਿਆਰ ਹੈ । ਪਹਿਲਾ ਯਤਨ ਸੁਲਾਹ ਸਫ਼ਾਈ ਹੈ । ਮੈਂ ਨੈਸ਼ਨਲਿਸਟ ਹਾਂ ਇਸ ਵਾਸਤੇ ਕਿ ਆਪਣੇ ਵਤਨ ਦੀ ਸੇਵਾ ਕਰਦਾ ਹਾਂ । ਮੈਂ ਸਿੱਖ ਹਾਂ ਇਸ ਵਾਸਤੇ ਕਿ ਪ੍ਰਾਣੀ ਮਾਤਰ ਦੀ ਸੇਵਾ ਆਪਣਾ ਧਰਮ ਸਮਝਦਾ ਹਾਂ । ਪ੍ਰਾਣੀ ਮਾਤਰ ਦੀ ਸੇਵਾ ਇਹੋ ਹੈ ਕਿ ਕਮਜ਼ੋਰ ਨੂੰ ਜ਼ਬਰਦਸਤਾਂ ਤੋਂ ਬਚਾਇਆ ਜਾਵੇ । ਇਸ ਲਈ ਇਕੋ ਇਕ ਇਲਾਜ ਇਹੋ ਹੈ ਕਿ ਕੌਮਾਂਤਰੀ ਤਨਾ ਤਨੀ ਨੂੰ ਦੂਰ ਕੀਤਾ ਜਾਵੇ ਤੇ ਹਰ ਇਕ ਦੇਸ਼ ਨੂੰ ਆਜ਼ਾਦਾਨਾ ਤੌਰ ਤੇ ਆਪਣੇ ਭਾਗਾਂ ਦਾ ਮਾਲਕ ਬਣਨ ਦਿਤਾ ਜਾਏ । ਇਸੇ ਤਰੀਕੇ ਨਾਲ ਤਨਾ ਤਨੀ ਦੂਰ ਹੋ ਸਕਦੀ ਹੈ । ਮੈਂ ਬੜੀ ਖ਼ੁਸ਼ੀ ਨਾਲ ਇਸ ਨਿਸ਼ਚੇ ਨੂੰ ਦੁਹਰਾਉਂਦਾ ਹਾਂ ਕਿ ਹਿੰਦੁਸਤਾਨ ਜਵਾਹਿਰ ਲਾਲ ਦੀ ਅਗਵਾਈ ਵਿਚ ਇਨ੍ਹਾਂ ਹੀ ਲੀਹਾਂ ਤੇ ਚਲ ਰਿਹਾ ਹੈ ।"

ਇਸ ਤੋਂ ਇਲਾਵਾ ਭਾਰਤੀ ਲਿਖਾਰੀਆਂ ਦੀ ਪ੍ਰਤੀਨਿਧਤਾ ਕਰਦੇ ਹੋਇਆਂ ਆਪ 1961 ਵਿਚ ਵਰਲਡ ਪ੍ਰੋਗ੍ਰੇਸਿਵ ਰਾਈਟਰਜ਼ ਕਾਨਫ਼ਰੰਸ ਟੋਕੀਉ ਵਿਚ ਸ਼ਾਮਿਲ ਹੋਏ । 1965 ਵਿਚ ਆਪ ਨੇ ਹੈਲਸਿਨਕੀ ਵਰਲਡ ਪੀਸ ਕਾਨਫ਼੍ਰੰਸ ਵਿਚ ਹਿੱਸਾ ਲਿਆ ।

---

*ਪੇਜ 298, ਸਿਮਰਤੀ ਗਰੰਥ

1966 ਵਿਚ "ਵੀਅਤਨਾਮ ਤੇ ਅਮਨ" ਦੇ ਵਿਸ਼ੇ ਤੇ ਜੋ ਐਫਰੋ ਏਸ਼ੀਅਨ ਕਾਨਫ੍ਰੰਸ ਹੋਈ, ਉਸ ਵਿਚ ਆਪ ਨੇ ਤਿੰਨ ਮੈਂਬਰੀ ਡੈਲੀਗੇਸ਼ਨ ਦੀ ਅਗਵਾਈ ਕੀਤੀ। ਡੈਲੀਗੇਸ਼ਨ ਦੇ ਦੂਸਰੇ ਦੋ ਮੈਂਬਰ ਸ੍ਰੀ ਮੁਲਖ਼ ਰਾਜ ਅਨੰਦ ਤੇ ਸਰਦਾਰ ਜ਼ਾਫ਼ਰੀ ਸਨ। ਉਸ ਕਾਨਫਰੰਸ ਤੇ ਹੋਏ ਕਵੀ ਦਰਬਾਰ ਵਿਚ ਜਿਸ ਵਿਚ 30 ਮੁਲਕਾਂ ਦੇ ਸ਼ਾਇਰਾਂ ਨੇ ਹਿੱਸਾ ਲਿਆ, ਮੁਸਾਫ਼ਿਰ ਦੀ ਕਵਿਤਾ ਬਹੁਤ ਪਸੰਦ ਕੀਤੀ ਗਈ ਤੇ ਖ਼ੂਬ ਤਾੜੀਆਂ ਨਾਲ ਉਸ ਦਾ ਸੁਆਗਤ ਕੀਤਾ ਗਿਆ। ਆਪ ਦੀਆਂ ਸਾਹਿਤਕ ਸਰਗਰਮੀਆਂ ਕਰ ਕੇ ਆਪ ਇੰਡੀਅਨ ਸਾਹਿਤ ਅਕਾਦਮੀ ਦੀ ਜਨਰਲ ਕੌਂਸਲ ਦੇ ਮੈਂਬਰ ਰਹੇ ਤੇ ਪੰਜਾਬੀ ਸਾਹਿਤ ਸਮੀਖਿਆ ਬੋਰਡ ਦੇ ਪ੍ਰਧਾਨ ਰਹਿ ਕੇ ਸੇਵਾ ਕੀਤੀ।

ਨਵੇਂ ਪੰਜਾਬ ਦੇ ਮੁਖ ਮੰਤਰੀ ਦਾ ਪਦ ਸੰਭਾਲਣ ਵੇਲੇ ਮੁਸਾਫ਼ਿਰ ਜੀ ਨੇ ਇਕ ਬਿਆਨ ਦੇਂਦਿਆਂ ਕਿਹਾ :—

*ਇਕ ਪੰਜਾਬੀ ਤੇ ਪੰਜਾਬੀ ਲਿਖਾਰੀ ਦੇ ਤੌਰ ਤੇ ਮੈਂ ਪੰਜਾਬੀ ਬੋਲਦੇ ਸੂਬੇ ਦੀ ਕਾਇਮੀ ਨੂੰ ਜੀ-ਆਇਆਂ ਆਖਦਾ ਹਾਂ ਅਤੇ ਆਪਣੇ ਉਨ੍ਹਾਂ ਭੈਣਾਂ ਤੇ ਭਰਾਵਾਂ ਨੂੰ ਵਧਾਈਆਂ ਤੇ ਸ਼ੁਭ ਕਾਮਨਾਵਾਂ ਭੇਜਦਾ ਹਾਂ ਜੋ ਇਹ ਜ਼ਬਾਨ ਬੋਲਦੇ ਤੇ ਇਸ ਨੂੰ ਪਿਆਰ ਕਰਦੇ ਹਨ। ਮੇਰਾ ਪੰਜਾਬੀ ਬੋਲੀ ਨਾਲ ਪਿਆਰ, ਮੇਰੇ ਹਿੰਦੀ ਤੇ ਹੋਰ ਜ਼ਬਾਨਾਂ ਲਈ ਸਤਿਕਾਰ ਨੂੰ ਕਿਸੇ ਤਰ੍ਹਾਂ ਵੀ ਘੱਟ ਨਹੀਂ ਕਰਦਾ। ਇਸੇ ਤਰ੍ਹਾਂ ਮੇਰੇ ਇਸ ਪ੍ਰਦੇਸ਼ ਜਿਸ ਦੀ ਸੇਵਾ ਲਈ ਮੈਨੂੰ ਬੁਲਾਵਾ ਦਿਤਾ ਗਿਆ ਹੈ, ਨਾਲ ਜਜ਼ਬਾਤੀ ਮੋਹ ਦਾ ਇਹ ਮਤਲਬ ਨਹੀਂ ਕਿ ਅਸੀਂ ਹਰਿਆਣਾ, ਹਿਮਾਚਲ ਪ੍ਰਦੇਸ਼ ਤੇ ਭਾਰਤ ਦੇ ਬਾਕੀ ਹਿੱਸੇ ਦੇ ਲੋਕਾਂ ਨਾਲ ਆਪਣੇ ਨਜ਼ਦੀਕੀ ਸੰਬੰਧ ਤੇ ਰਿਸ਼ਤੇ ਨੂੰ ਕਦੇ ਭੁੱਲ ਸਕਦੇ ਹਾਂ।

ਵਾਸਤਵ ਵਿਚ ਮੈਂ ਨਵੇਂ ਸੂਬੇ ਦੀ ਹੋਂਦ ਨੂੰ, ਭਾਰਤ ਮਾਤਾ ਦੀ ਵਧੀਕ ਸ਼ਰਧਾ ਤੇ ਅਕੀਦੇ ਨਾਲ ਸੇਵਾ ਦਾ ਇਕ ਮੌਕਾ ਸਮਝਦਾ ਹਾਂ। ਮੈਨੂੰ ਪੂਰੀ ਆਸ ਹੈ ਕਿ ਪੰਜਾਬੀ ਜ਼ਬਾਨ ਨੂੰ ਇਸ ਦਾ ਯੋਗ ਅਸਥਾਨ ਦੇਣ ਨਾਲ ਅਸੀਂ ਹਿੰਦੀ ਨੂੰ ਜਿਹੜੀ ਸਾਡੀ ਰਾਸ਼ਟਰ ਭਾਸ਼ਾ ਹੈ, ਹੋਰ ਅਮੀਰ ਬਣਾ ਸਕਾਂਗੇ।

ਪੰਜਾਬੀ ਬੋਲਦੇ ਸੂਬੇ ਨੂੰ ਕਾਇਮ ਕਰ ਕੇ ਸਾਡੇ ਕੌਮੀ ਲੀਡਰਾਂ ਨੇ ਇਸ ਹਕੀਕਤ ਦਾ ਇਕ ਵਾਰੀ ਫਿਰ ਸਮਰਥਨ ਕਰ ਦਿਤਾ ਹੈ ਕਿ ਪੰਜਾਬੀ ਪੰਜਾਬ ਦੇ ਹਿੰਦੂਆਂ ਸਿੱਖਾਂ ਤੇ ਹੋਰ ਆਮ ਲੋਕਾਂ ਦੀ ਸਾਂਝੀ ਜ਼ਬਾਨ ਹੈ ਅਤੇ ਇਹ ਕਿ ਮਜ਼ਬ ਦਾ ਇਸ ਮਾਮਲੇ ਵਿਚ ਕੋਈ ਦਖ਼ਲ ਨਹੀਂ। ਨਵੇਂ ਪੰਜਾਬ ਦੀ ਸਥਾਪਨਾ ਪਿਛਲੇ ਕਈ ਸਾਲਾਂ ਤੋਂ ਬੋਲੀ ਦੇ ਆਧਾਰ ਤੇ ਸੂਬੇ ਕਾਇਮ ਕਰਨ ਦੀ ਚਲੀ ਆ ਰਹੀ ਮੰਗ ਦਾ ਇਕ ਕੁਦਰਤੀ ਨਤੀਜਾ ਹੈ ਅਤੇ ਇਹ ਸਾਡੇ ਜਮਹੂਰੀ ਨਜ਼ਾਮ ਦੀ ਸਫਲਤਾ ਲਈ ਇਕ ਮੁੱਢਲੀਆਂ ਲੋੜਾਂ ਵਿਚੋਂ ਲੋੜ ਸੀ। ਜੇ ਜਮਹੂਰੀਅਤ ਤੇ ਸਮਾਜਵਾਦ ਨੂੰ ਮੁਅੱਸਰ ਤੇ ਕਾਮਯਾਬ ਬਨਾਣਾ ਹੈ ਤਾਂ ਇਹ ਜ਼ਰੂਰੀ ਹੈ ਕਿ ਰਾਜ ਪ੍ਰਬੰਧ ਨੂੰ ਲੋਕਾਂ ਦੀ ਜ਼ਬਾਨ ਵਿਚ ਚਲਾਇਆ ਜਾਵੇ। ਲੋਕਤੰਤਰ ਜਾਨਦਾਰ ਨਹੀਂ ਹੋ ਸਕਦਾ ਜੇ ਸਰਕਾਰ ਤੇ ਲੋਕ

---

*ਪੇਜ 23, ਅਭਿਨੰਦਨ ਗਰੰਥ

ਇਕ-ਮਿਕ ਨਾ ਹੋਣ। ਇਹ ਅਹਿਸਾਸ ਪੈਦਾ ਕਰਨ ਲਈ ਪ੍ਰਸ਼ਾਸ਼ਨ ਦਾ ਕੰਮ ਮਾਂ ਬੋਲੀ ਵਿਚ ਚਲਾਣਾ ਜ਼ਰੂਰੀ ਹੈ। ਪਿੰਡਾਂ ਦੀਆਂ ਪੰਚਾਇਤਾਂ, ਬਲਾਕ ਸੰਮਤੀਆਂ ਤੇ ਜ਼ਿਲ੍ਹਾ ਪ੍ਰੀਸ਼ਦ ਵਿਕਾਸ ਦੇ ਕੰਮਾਂ ਵਿਚ ਵਧੇਰੇ ਸਫ਼ਲਤਾ ਵਿਖਾ ਸਕਦੇ ਹਨ ਜੇ ਉਹਨਾਂ ਦੇ ਸਿਰ ਤੋਂ ਬਦੇਸ਼ੀ ਜ਼ਬਾਨ ਦਾ ਜੂਲ੍ਹਾ ਉਤਰ ਜਾਵੇ। ਸੂਬਿਆਂ ਦਾ ਪੁਨਰ-ਗਠਨ ਇਸੇ ਤਰ੍ਹਾਂ ਹੈ ਜਿਸ ਤਰ੍ਹਾਂ ਇਕ ਟੱਬਰ ਦੇ ਮੈਂਬਰ ਜਦੋਂ ਜਵਾਨ ਹੋ ਜਾਣ ਤਾਂ ਆਪਣੇ ਅੱਡ ਅੱਡ ਘਰ ਸਥਾਪਤ ਕਰ ਲੈਣ।

ਨਵੇਂ ਪੰਜਾਬ ਦੇ ਸਾਹਮਣੇ ਕਈ ਮਸਲੇ ਆਉਣਗੇ, ਕੁਝ ਨਵੇਂ ਤੇ ਕੁਝ ਪੁਰਾਣੇ। ਅਸੀਂ ਉਹਨਾਂ ਦਾ ਮੁਕਾਬਲਾ ਵਿਸ਼ਵਾਸ਼ ਤੇ ਪੂਰੀ ਪੂਰੀ ਆਸ ਨਾਲ ਕਰਾਂਗੇ। ਪਿਛਲੇ ਦੋ ਦਹਾਕਿਆਂ ਵਿਚ ਪੰਜਾਬ ਨੇ ਖੇਤੀ ਬਾੜੀ ਦੇ ਖੇਤਰ ਵਿਚ ਬੜੀ ਤਰੱਕੀ ਕੀਤੀ ਹੈ। ਪਿਛਲੇ ਸਾਲ ਪਾਕਿਸਤਾਨ ਦੇ ਹਮਲੇ ਨੇ ਸਾਡੇ ਵਿਕਾਸ ਦੇ ਕੰਮਾਂ ਵਿਚ ਕੁਝ ਰੁਕਾਵਟਾਂ ਪਾਈਆਂ ਪਰ ਸਾਡੇ ਪੰਜਾਬੀ ਸ਼ਲਾਘਾ ਦੇ ਯੋਗ ਹਨ ਕਿ ਉਹਨਾਂ ਨੇ ਪੂਰੀ ਮਿਹਨਤ ਕਰ ਕੇ ਉਸ ਘਾਟੇ ਨੂੰ ਪੂਰਾ ਕਰ ਲਿਆ ਹੈ।

ਸਾਨੂੰ ਪੂਰੀ ਹਿੰਮਤ ਤੇ ਵਿਸ਼ਵਾਸ਼ ਨਾਲ ਅੱਗੇ ਵਧਣਾ ਚਾਹੀਦਾ ਹੈ ਤਾਂ ਜੋ ਅਸੀ ਆਪਣੇ ਸੂਬੇ ਵਿਚ ਅਮਨ ਕਾਇਮ ਰਖ ਸਕੀਏ ਤੇ ਇਸ ਦੀ ਪੈਦਾਵਾਰ ਨੂੰ ਹੋਰ ਵਧਾਈਏ। ਇਕ ਵਾਰੀ ਫਿਰ ਮੈਂ ਪੰਜਾਬ ਦੇ ਲੋਕਾਂ ਨੂੰ ਪੁਰ ਅਮਨ, ਸ਼ਾਨਦਾਰ ਤੇ ਸੁਰਖਸ਼ਤ ਭਵਿਸ਼ ਲਈ ਸ਼ੁਭ ਕਾਮਨਾਵਾਂ ਦੇ'ਦਾ ਹਾਂ ਤੇ ਅਪੀਲ ਕਰਦਾ ਹਾਂ ਕਿ ਆਪਣੇ ਨਿੱਕੇ ਮੋਟੇ ਮਤਭੇਦ ਮਿਟਾ ਕੇ ਆਪਣੇ ਸਮਾਜਕ ਤੇ ਆਰਥਕ ਟੀਚਿਆਂ ਨੂੰ ਹਾਸਿਲ ਕਰਨ ਲਈ ਇਕਮੁੱਠ ਹੋ ਕੇ ਜੁਟ ਜਾਣ।"

ਇੰਡੀਅਨ ਨੈਸ਼ਨਲ ਕਾਂਗਰਸ ਦਾ ਇਕਾਠਵਾਂ ਇਜਲਾਸ ਸੰਨ 1956 ਵਿਚ ਸ੍ਰੀ ਯੂ. ਐਨ. ਢੇਬਰ ਦੀ ਪ੍ਰਧਾਨਗੀ ਹੇਠ ਅੰਮ੍ਰਿਤਸਰ ਵਿਚ ਹੋਇਆ। ਗਿ: ਗੁਰਮੁਖ ਸਿੰਘ ਮੁਸਾਫ਼ਿਰ ਸੁਆਗਤੀ ਕਮੇਟੀ ਦੇ ਪ੍ਰਧਾਨ ਸਨ। ਉਹਨਾਂ ਦੇ ਸੁਆਗਤੀ ਭਾਸ਼ਨ 'ਚੋਂ ਕੁਝ ਕੁ ਟੂਕਾਂ ਹੇਠਾਂ ਦਿਤੀਆਂ ਜਾਂਦੀਆਂ ਹਨ :—

*ਅੰਮ੍ਰਿਤਸਰ ਦਾ ਇਹ ਪਾਵਨ ਸ਼ਹਿਰ ਬਜਾ ਤੌਰ ਤੇ ਮਾਣ ਕਰ ਸਕਦਾ ਹੈ ਕਿ ਇੰਡੀਅਨ ਨੈਸ਼ਨਲ ਕਾਂਗਰਸ ਦੀ ਮਹਾਨ ਜਮਾਤ ਨੂੰ ਅਜ ਦੂਜੀ ਵਾਰੀ ਮਹਿਮਾਨ ਕਰਨ ਦਾ ਅਵਸਰ ਪ੍ਰਾਪਤ ਕਰ ਰਿਹਾ ਹੈ। ਇਹ ਦੋਵੇਂ ਸਮੇਂ ਭਾਰਤ ਦੇ ਇਤਿਹਾਸ ਵਿਚ ਇਕ ਨਿਹਾਇਤ ਨਾਜ਼ਿਕ ਸਥਿਤੀ ਵਾਲੇ ਹਨ। ਪਹਿਲੀ ਵਾਰੀ ਇਹ ਇਜਲਾਸ 1919 ਵਿਚ ਹੋਇਆ ਜਦੋਂ ਬਰਤਾਨਵੀ ਸਾਮਵਾਦ ਨੇ ਜਲ੍ਹਿਆਂ ਵਾਲੇ ਬਾਗ਼ ਵਿਚ ਜੁੜੇ ਨਿਹੱਥੇ ਤੇ ਬੇਗੁਨਾਹ ਲੋਕਾਂ ਤੇ ਅੰਧਾ ਧੁੰਧ ਗੋਲੀਆਂ ਚਲਾ ਕੇ ਘੋਰ ਜ਼ੁਲਮ ਕੀਤਾ ਤੇ ਮਾਰਸ਼ਲ ਲਾਅ ਲੱਗਾ ਕੇ ਹਰ ਤਰ੍ਹਾਂ ਦੀਆਂ ਸਖ਼ਤੀਆਂ ਕੀਤੀਆਂ। ਉਸ ਵੇਲੇ ਸਾਮਰਾਜੀ ਤਾਕਤਾਂ ਨੇ ਸੋਚਿਆ ਕਿ ਸ਼ਾਇਦ ਇਸ ਤਰ੍ਹਾਂ ਦੀ ਸਖ਼ਤੀ ਨਾਲ ਦੇਸ਼-ਭਗਤੀ ਦੇ ਵਹਿਣ ਨੂੰ ਰੋਕਿਆ ਜਾ ਸਕਦਾ ਹੈ ਪਰ ਬਾਪੂ ਦੇ ਨੇਤ੍ਰਿਤ ਹੇਠਾਂ ਲੋਕਾਂ

*ਸੁਆਗਤੀ ਭਾਸ਼ਣ, ਅੰਮ੍ਰਿਤਸਰ ਕਾਂਗਰਸ ਸੈਸ਼ਨ, 1956

ਨੇ ਜਿਸ ਬਹਾਦਰੀ ਨਾਲ ਮੁਕਾਬਲਾ ਕੀਤਾ ਉਸ ਨੇ ਸਾਬਤ ਕਰ ਦਿਤਾ ਕਿ ਜੇ ਵਧੀਕ ਸਖ਼ਤੀ ਨਾਲ ਇਸ ਦੇਸ਼-ਪਿਆਰ ਦੇ ਹੜ੍ਹ ਨੂੰ ਦਬਾਣ ਦੀ ਕੋਸ਼ਿਸ਼ ਕੀਤੀ ਗਈ ਤਾਂ ਇਕ ਤੂਫ਼ਾਨ ਖੜਾ ਹੋ ਜਾਏਗਾ ਭਾਵ ਇਹ ਕਿ ਭਾਰਤ ਦੀ ਆਤਮਾ ਨੂੰ ਇਸ ਤਰ੍ਹਾਂ ਕੁਚਲਿਆ ਨਹੀਂ ਜਾ ਸਕਦਾ। ਉਸ ਵੇਲੇ ਅਸਾਂ ਦੇਸ਼ ਦੀ ਆਜ਼ਾਦੀ ਹਾਸਿਲ ਕਰਨ ਲਈ ਸ਼ਾਂਤੀ ਤੇ ਅਦਮ-ਤਸ਼ੱਦਦ ਦਾ ਰਾਹ ਇਖ਼ਤਿਆਰ ਕੀਤਾ ਤੇ ਬਾਵਜੂਦ ਕਈ ਉਕਸਾਹਟਾਂ ਦੇ ਉਸ ਤੇ ਸਾਬਤ ਕਦਮ ਰਹੇ।

ਅਜ ਫਿਰ ਅਸੀਂ ਹੋਣੀ ਦੇ ਮੋੜ ਤੇ ਖੜੇ ਹਾਂ। ਸੂਬਿਆਂ ਦੇ ਪੁਨਰਗਠਨ ਦੀ ਲਹਿਰ ਵਿਚ ਜੋ ਗਰਮੀ ਤੇ ਵਿਵਾਦ ਖੜਾ ਹੋਇਆ ਹੈ, ਸਾਡੀ ਰਾਜਸੀ ਸੂਝ ਬੂਝ ਤੇ ਹੁਬੁਲਵਤਨੀ ਨੂੰ ਇਕ ਸੰਜੀਦਾ ਚੁਣੋਤੀ ਹੈ। ਪ੍ਰੰਤੂ ਇਹ ਸਾਫ਼ ਨਜ਼ਰ ਆ ਰਿਹਾ ਹੈ ਕਿ ਦੇਸ਼ ਵਿਰੋਧੀ ਤਾਕਤਾਂ ਭਾਵੇਂ ਕਿਸੇ ਤਰ੍ਹਾਂ ਦੀ ਸ਼ਰਾਰਤ ਤੇ ਸਾਜ਼ਿਸ਼ ਕਰਨ, ਸਾਡੇ ਲੋਕ ਉਸ ਦਾ ਡਟ ਕੇ ਮੁਕਾਬਲਾ ਕਰਨਗੇ ਤੇ ਉਸ ਨੂੰ ਕਾਮਯਾਬ ਨਹੀਂ ਹੋਣ ਦੇਣਗੇ। ਇਹ ਇਤਫ਼ਾਕ ਦੀ ਗੱਲ ਹੈ ਕਿ ਇਕ ਵਾਰੀ ਫਿਰ ਅੰਮ੍ਰਿਤਸਰ ਦੇ ਪ੍ਰਾਚੀਨ ਤੇ ਪਾਵਨ ਸ਼ਹਿਰ ਵਿਚ ਹੋ ਰਹੇ ਕਾਂਗਰਸ ਸੈਸ਼ਨ ਦੇ ਫ਼ੈਸਲਿਆਂ ਤੋਂ ਦੇਸ਼ ਦੇ ਲੋਕਾਂ ਨੂੰ ਅਗਵਾਈ ਮਿਲੇਗੀ।

ਤੁਹਾਡੇ ਵਿਚੋਂ ਕਈ ਲੋਕ ਪੰਜਾਬ ਤੇ ਅੰਮ੍ਰਿਤਸਰ ਪਹਿਲੀ ਵਾਰੀ ਆਏ ਹੋਣਗੇ ਇਸ ਵਾਸਤੇ ਜ਼ਰੂਰੀ ਹੈ ਕਿ ਇਸ ਸੰਬੰਧ ਵਿਚ ਵਧੀਕ ਜਾਣਕਾਰੀ ਆਪ ਨੂੰ ਦਿਤੀ ਜਾਵੇ। ਪੰਜਾਬੀ ਸਭਿਆਚਾਰ ਦੀ ਉਤਪਤੀ ਦਾ ਸੰਬੰਧ ਵੇਦਿਕ ਸਮੇਂ ਨਾਲ ਹੈ। ਰਿਗਵੇਦ ਦੀ ਤਹਿਜ਼ੀਬ ਪੰਜਾਬ ਦੇ ਸ਼ਹਿਰਾਂ ਵਿਚ ਹੀ ਜੰਮੀ ਪਲੀ ਹੈ। ਉਪਨਿਸ਼ਦ ਜਿਨ੍ਹਾਂ ਦੀ ਕਥਾ ਨੇ ਭਾਰਤੀ ਸੋਚ ਤੇ ਫ਼ਿਲਾਸਫ਼ੀ ਦੇ ਨਿਕਾਸ ਵਿਚ ਬੜਾ ਹਿੱਸਾ ਪਾਇਆ ਹੈ, ਪੰਜਾਬ ਵਿਚ ਹੀ ਲਿਖੇ ਗਏ। ਸਾਡਾ ਆਧੁਨਿਕ ਸਭਿਆਚਾਰ ਹਿੰਦੂਆਂ ਸਿੱਖਾਂ ਤੇ ਮੁਸਲਮਾਨਾਂ ਦੀ ਸਾਂਝੀ ਸਾਜਨਾ ਹੈ। ਮਧਕਾਲੀਨ ਹਿੰਦੂ ਮੁਸਲਿਮ ਪ੍ਰਭਾਵ ਸਾਡੇ ਸਭਿਆਚਾਰ ਵਿਚ ਇਸ ਤਰ੍ਹਾਂ ਇਕਮਿਕ ਹੋਏ ਹਨ ਕਿ ਉਨ੍ਹਾਂ ਨੂੰ ਅੱਡ ਅੱਡ ਰਖ ਕੇ ਕੋਈ ਤਸਵੀਰ ਮੁਕੰਮਲ ਨਹੀਂ ਹੋ ਸਕਦੀ। ਭਗਤੀ ਲਹਿਰ ਦਾ ਜਨਮ ਵੀ ਇਸੇ ਧਰਤੀ ਤੇ ਹੋਇਆ। ਮਹਾਨ ਗੁਰੂ ਨਾਨਕ ਨੇ ਸਰਬ ਵਿਆਪੀ ਪਿਆਰ ਤੇ ਭਰਾਤਰੀ ਭਾਵ ਦਾ ਪੈਗ਼ਾਮ ਇਸੇ ਧਰਤੀ ਤੇ ਦਿੱਤਾ। ਉਹਨਾਂ ਨੇ ਤੰਗ-ਦਿਲ ਸੋੜੀਆਂ ਤੇ ਵਿਖੰਡਨਸ਼ੀਲ ਰੁਚੀਆਂ ਦਾ ਖੰਡਨ ਕੀਤਾ ਅਤੇ ਮਾਨਵਤਾ ਵਿਚ ਸਮੁੱਚੀ ਸ਼ਰਧਾ ਪੈਦਾ ਕਰਨ ਦਾ ਪ੍ਰਚਾਰ ਕੀਤਾ। ਉਨ੍ਹਾਂ ਨੇ ਆਤਮ ਤਿਆਗ ਤੇ ਵਾਸ਼ਨਾਵਾਂ ਦੀ ਮਹੱਤਤਾ ਦੀ ਵਿਰੋਧਤਾ ਕੀਤੀ ਤੇ ਆਪਣੇ ਮੁਰੀਦਾਂ ਨੂੰ ਝੂਠ, ਕੁਸਤਿ, ਪਾਖੰਡ ਤੇ ਸਵਾਰਥ ਦਾ ਤਿਆਗ ਕਰਨ ਲਈ ਉਭਾਰਿਆ। ਉਹਨਾਂ ਦੇ ਨਜ਼ਰੀਏ ਦੀ ਸਰਬ ਸਾਂਝੀ ਵਾਰਤਾ ਇਸ ਹਕੀਕਤ ਤੋਂ ਜ਼ਾਹਿਰ ਹੁੰਦੀ ਹੈ ਕਿ ਉਹਨਾਂ ਦੇ ਮੁਰੀਦਾਂ ਵਿਚ ਹਿੰਦੂ ਤੇ ਮੁਸਲਮਾਨ ਦੋਵੇਂ ਸ਼ਾਮਿਲ ਸਨ। ਇਸ ਤਰ੍ਹਾਂ ਉਹਨਾਂ ਇਕ ਐਸੇ ਮਤ ਦੀ ਸਥਾਪਨਾ ਕੀਤੀ ਜੋਹੜਾ ਰਵਾਇਜੀ ਕਰਮ ਕਾਂਡ ਤੋਂ ਰਹਿਤ ਸੀ। ਗੁਰੂ ਨਾਨਕ ਪਹਿਲੇ ਐਸੇ ਸੰਤ ਤੇ ਦੇਸ਼ ਭਗਤ ਹੋਏ ਹਨ ਜਿਨ੍ਹਾਂ ਨੇ ਮਹਿਸੂਸ ਕੀਤਾ ਕਿ ਦੇਸ਼ ਦੀ ਨਜਾਤ ਦੇਸ਼ ਵਿਚ ਰਹਿਣ ਵਾਲੇ ਮੁਖ਼ਤਲਿਫ਼ ਫਿਰਕਿਆਂ ਦੇ ਸੁਮੇਲ ਵਿਚ ਹੈ।

1589 ਏ. ਡੀ. ਵਿਚ ਜਦੋਂ ਚੌਥੇ ਗੁਰੂ, ਗੁਰੂ ਰਾਮਦਾਸ ਨੇ ਅੰਮ੍ਰਿਤਸਰ ਸ਼ਹਿਰ ਦੀ ਸਥਾਪਨਾ ਕੀਤੀ ਤਾਂ ਉਹਨਾਂ ਸ੍ਰੀ ਹਰਿਮੰਦਰ ਸਾਹਿਬ ਜੋ ਹੁਣ ਗੋਲਡਨ ਟੈਂਪਲ ਦੇ ਨਾਂ ਨਾਲ ਪ੍ਰਸਿੱਧ ਹੈ, ਦਾ ਬੁਨਿਯਾਦੀ ਪੱਥਰ ਇਕ ਮੁਸਲਮਾਨ ਫ਼ਕੀਰ ਸਾਂਈਂ ਮੀਆਂ ਮੀਰ ਤੋਂ ਰਖਵਾਇਆ।

ਪੰਜਾਬ ਦੇ ਇਤਿਹਾਸ ਵਿਚ ਕਈ ਸ਼ਹੀਦਾਂ ਦਾ ਜ਼ਿਕਰ ਹੈ ਜਿਨ੍ਹਾਂ ਵਿਚ ਸਰਤਾਜ ਸ਼ਹੀਦ ਗੁਰੂ ਅਰਜਨ ਦੇਵ ਤੇ ਗੁਰੂ ਤੇਗ ਬਹਾਦਰ ਹਨ ਜਿਨ੍ਹਾਂ ਨੇ ਮੌਤ ਕਬੂਲ ਕੀਤੀ ਪਰ ਆਪਣਾ ਧਰਮ ਛੋਡਨ ਦੀ ਈਨ ਨਹੀਂ ਮੰਨੀ। ਪੰਜਾਬ ਦੇ ਹਿੰਦੂ ਤੇ ਸਿੱਖਾਂ ਦਾ ਸਭਿਆਚਾਰ ਸਾਂਝਾ ਹੈ ਤੇ ਉਹਨਾਂ ਨੂੰ ਅੱਡ ਅੱਡ ਫ਼ਿਰਕੇ ਕਹਿਣਾ ਠੀਕ ਨਹੀਂ। ਉਹ ਦੋਵੇਂ ਇਕੋ ਹੀ ਬਿਰਛ ਦੀਆਂ ਦੋ ਟਹਿਣੀਆਂ ਹਨ।

ਅੰਮ੍ਰਿਤਸਰ ਵਿਚ ਤੇ ਉਸ ਦੇ ਨੇੜੇ ਤੇੜੇ ਕਈ ਤੀਰਥ ਹਨ। ਪ੍ਰਸਿੱਧ ਗੋਲਡਨ ਟੈਂਪਲ ਤੋਂ ਇਲਾਵਾ ਰਾਮ ਤੀਰਥ ਮੰਦਰ ਹੈ ਜਿਥੇ ਲੋਕ-ਕਥਾ ਅਨੁਸਾਰ, ਅਯੁਧਿਆ ਤੋਂ ਜਲਾ-ਵਤਨੀ ਵੇਲੇ ਮਾਤਾ ਸੀਤਾ ਨੇ ਲੱਵ ਤੇ ਕੁਸ਼ ਨੂੰ ਜਨਮ ਦਿਤਾ ਸੀ। ਜਿਹਨਾਂ ਦੋਹਾਂ ਨੇ ਲਾਹੌਰ ਤੇ ਕਸੂਰ ਦੋ ਸ਼ਹਿਰਾਂ ਦੀ ਸਥਾਪਨਾ ਕੀਤੀ ਜੋ ਹੁਣ ਪਾਕਿਸਤਾਨ ਵਿਚ ਹਨ। ਪੰਜਾਬ ਦੇ ਕਈ ਹੋਰ ਤੀਰਥ ਜਿਸ ਤਰ੍ਹਾਂ ਨਨਕਾਣਾ ਸਾਹਿਬ, ਪੰਜਾ ਸਾਹਿਬ ਬਦਕਿਸਮਤੀ ਨਾਲ ਪਾਕਿਸਤਾਨ ਵਲ ਚਲੇ ਗਏ। ਅੰਮ੍ਰਿਤਸਰ ਵਿਚ ਹਿੰਦੂਆਂ ਦਾ ਮਹਾਨ ਮੰਦਰ ਦੁਰਗਿਆਨਾ ਹੈ ਜਿਸ ਦੇ ਸਾਹਮਣੇ ਇਸ ਵੇਲੇ ਕਾਂਗਰਸ ਪ੍ਰਦਰਸ਼ਨੀ ਲਗੀ ਹੋਈ ਹੈ।

ਪੰਜਾਬ, ਸੁਤੰਤਰਤਾ ਸੰਗਰਾਮ ਦਾ ਇਕ ਸ਼ਾਨਦਾਰ ਰੀਕਾਰਡ ਰਖਦਾ ਹੈ। ਇਸ ਨੁਕਤੇ ਤੇ ਮੈਂ ਇਹ ਵੀ ਕਹਿ ਦਿਆਂ ਕਿ ਸਹੀ ਅਰਥਾਂ ਵਿਚ ਸੁਤੰਤਰਤਾ ਸੰਗਰਾਮ ਦੀ ਸੁਰੱਖਿਆ ਦਾ ਆਗਾਜ਼ ਇਥੇ ਹੀ ਹੋਇਆ ਜਦੋਂ ਇਥੋਂ ਦੇ ਲੋਕਾਂ ਨੇ ਜਿਹਲਮ ਦੇ ਕਿਨਾਰੇ ਰਾਜਾ ਪੋਰਸ ਦੀ ਅਗਵਾਈ ਹੇਠਾਂ ਯੂਨਾਨੀ ਲਸ਼ਕਰਾਂ ਦਾ ਮੁਕਾਬਲਾ ਕੀਤਾ।

ਸੰਨ 1849 ਤੋਂ ਜਦੋਂ ਤੋਂ ਪੰਜ ਦਰਿਆਵਾਂ ਦੀ ਧਰਤੀ ਕੁਝ ਗ਼ਦਾਰਾਂ ਦੀਆਂ ਸਾਜ਼ਿਸ਼ਾਂ ਕਰ ਕੇ ਗ਼ੁਲਾਮੀ ਦੇ ਜੂਲੇ ਹੇਠਾਂ ਆਈ ਉਦੋਂ ਤੋਂ ਹੀ ਇਥੋਂ ਦੇ ਲੋਕ ਲਗਾਤਾਰ ਆਪਣੀ ਆਜ਼ਾਦੀ ਹਾਸਿਲ ਕਰਨ ਦੀ ਜਦੋਜਹਿਦ ਵਿਚ ਜੁਟੇ ਰਹੇ। ਬਰਤਾਨਵੀ ਸਰਕਾਰ ਵਿਰੁੱਧ ਕਈ ਬੀਰਤਾਪੂਰਣ ਲੜਾਈਆਂ ਪੰਜਾਬ ਦੀ ਧਰਤੀ ਤੇ ਲੜੀਆਂ ਗਈਆਂ। 1857 ਦੇ ਗ਼ਦਰ ਤੋਂ ਝਟ ਹੀ ਪਿਛੋਂ ਨਾਮਧਾਰੀ ਅਥਵਾ ਕੂਕਾ ਲਹਿਰ ਵਜੂਦ ਵਿਚ ਆਈ। ਨਾਮਧਾਰੀ ਸੰਸਥਾ ਦੀ ਸਥਾਪਨਾ ਮਹਾਰਾਜ ਰਾਮ ਸਿੰਘ ਨੇ ਕੀਤੀ। ਬਰਤਾਨਵੀ ਸਾਮਰਾਜ ਨਾਲ ਇਸ ਦੀ ਟੱਕਰ ਗਊ-ਬੱਧ ਦੇ ਮਸਲੇ ਤੇ ਹੋਈ ਤੇ ਫਿਰ ਲੜਾਈ ਤੇਜ਼ ਹੁੰਦੀ ਗਈ। ਸੰਨ 1872 ਵਿਚ ਕਈ ਸਾਰੇ ਨਾਮਧਾਰੀ ਮਲੇਰ ਕੋਟਲੇ ਦੇ ਮਕਾਮ ਤੇ ਤੋਪ ਨਾਲ ਉਡਾ ਦਿਤੇ ਗਏ। ਵਾਸਤਵ ਵਿਚ ਨਾਮਧਾਰੀ ਨਾ-ਮਿਲਵਰਤਣ ਦੀ ਲਹਿਰ ਦੇ ਮੋਢੀ ਹਨ ਕਿਉਂਕਿ ਸਭ ਤੋਂ ਪਹਿਲਾਂ ਉਹਨਾਂ ਨੇ ਹੀ ਬਰਤਾਨੀਆ ਦੀ ਹਰ ਇਕ ਚੀਜ਼ ਦਾ ਬਾਈਕਾਟ ਕੀਤਾ। ਇਥੋਂ ਤਕ ਕਿ ਉਹਨਾਂ ਨੇ ਸਰਕਾਰ ਵਲੋਂ ਕਾਇਮ ਕੀਤੀਆਂ ਪੋਸਟਲ ਤੇ ਰੇਲਵੇ ਸਹੂਲਤਾਂ ਤੋਂ ਵੀ ਇਨਕਾਰ ਕਰ ਦਿਤਾ।

ਵੀਹਵੀਂ ਸਦੀ ਵਿਚ ਪਹਿਲਾਂ ਪਹਿਲ ਜੋ ਚੁਣੌਤੀਆਂ ਬਰਤਾਨਵੀ ਸਰਕਾਰ ਨੂੰ ਦਿਤੀਆਂ ਗਈਆਂ ਉਹਨਾਂ ਵਿਚੋਂ ਇਕ ਗੰਭੀਰ ਚੁਣੌਤੀ ਪੰਜਾਬ ਦੇ ਲੋਕਾਂ ਵਲੋਂ ਸੀ ਜਿਨ੍ਹਾਂ ਨੇ ਕੁਝ ਹੋਰ ਦੇਸ਼ ਭਗਤਾਂ ਨਾਲ ਮਿਲ ਕੇ ਭਾਰਤ ਤੇ ਅਮਰੀਕਾ ਦੋਹਾਂ ਥਾਵਾਂ ਤੇ ਗ਼ਦਰ ਪਾਰਟੀ ਕਾਇਮ ਕੀਤੀ। ਗ਼ਦਰੀ ਬਾਬਿਆਂ ਦੀਆਂ ਕੁਰਬਾਨੀਆਂ ਨੇ ਦੇਸ਼ ਭਰ ਵਿਚ ਚੇਤਨਾ ਦੀ ਇਕ ਐਸੀ ਰੌ ਚਲਾਈ ਜਿਸ ਨੇ ਕੌਮ ਨੂੰ ਬਾਪੂ ਦੇ ਪੈਗ਼ਾਮ ਤੇ ਤੁਰਨ ਲਈ ਤਿਆਰ ਕਰ ਦਿਤਾ ਤੇ ਪੰਜਾਬ ਮੁਲਕ ਦੀ ਆਜ਼ਾਦੀ ਦੇ ਸੰਘਰਸ਼ ਵਿਚ ਹਰਿਆਵਲ ਦਸਤੇ ਦੀ ਤਰ੍ਹਾਂ ਸਭ ਤੋਂ ਅਗੇ ਸੀ।

ਬਰਤਾਨਵੀ ਗ਼ਲਬੇ ਵਿਰੁੱਧ ਘਿਰਣਾ ਪੈਦਾ ਕਰਨ ਲਈ, ਆਮ ਲੋਕਾਂ ਨੂੰ ਹਰਕਤ ਵਿਚ ਲਿਆਉਣ ਵਾਸਤੇ ਤੇ ਸ਼ਹੀਦਾਂ ਤੇ ਦੇਸ਼-ਭਗਤਾਂ ਦੇ ਪ੍ਰਵਾਰਾਂ ਦੀ ਸਹਾਇਤਾ ਕਰਨ ਲਈ ਬਾਬਾ ਗੁਰਦਿਤ ਸਿੰਘ ਕਾਮਾ ਗਾਟਾ ਮਾਰੂ ਨੇ 1914 ਵਿਚ ਇਕ ਜਮਾਤ ਖੜੀ ਕੀਤੀ ਜਿਸ ਨੇ ਬੜੀ ਲਾਹੇਵੰਦ ਤੇ ਸ਼ਲਾਘਾਯੋਗ ਸੇਵਾ ਕੀਤੀ।

ਇਹ ਇਕ ਮੰਨੀ ਪਰਮੰਨੀ ਗੱਲ ਹੈ ਕਿ ਜਲ੍ਹਿਆਂ ਵਾਲਾ ਬਾਗ਼ ਵਿਚ ਦਿਤੀ ਗਈ ਲਾ-ਮਿਸਾਲ ਕੁਰਬਾਨੀ ਤੇ ਲੋਕਾਂ ਤੇ ਹੋਏ ਜ਼ੁਲਮ ਨੇ ਕੌਮੀ ਤਹਿਰੀਕ ਨੂੰ ਉਤੇਜਿਤ ਕਰ ਦਿਤਾ ਤੇ ਮਾਰਸ਼ਲ ਲਾਅ ਹੇਠਾਂ ਕਠੋਰਤਾ ਭਰੀਆਂ ਸਖ਼ਤੀਆਂ ਕਾਰਨ ਸਮੁੱਚੇ ਦੇਸ਼ ਵਿਚ ਗ਼ੁੱਸੇ ਦੀ ਅੱਗ ਲਗ ਗਈ। ਮਹਾਤਮਾ ਗਾਂਧੀ ਨੇ ਕੌਮ ਦੀ ਅਗਵਾਈ ਸੰਭਾਲੀ ਤੇ ਦੇਸ਼ ਉਸ ਸਫ਼ਰ ਤੇ ਤੁਰ ਪਿਆ ਜਿਸ ਨੇ ਕਾਮਯਾਬੀ ਨਾਲ ਆਜ਼ਾਦੀ ਦੀ ਮੰਜ਼ਲ ਤੇ ਪਹੁੰਚਾਇਆ।

ਦੂਸਰੀ ਐਸੀ ਲਹਿਰ ਜਿਸ ਨੇ ਲੋਕਾਂ ਨੂੰ ਆਪਣੇ ਹਕੂਕ ਹਾਸਿਲ ਕਰਨ ਲਈ ਖ਼ਬਰਦਾਰ ਕੀਤਾ ਗੁਰਦੁਆਰਾ ਸੁਧਾਰ ਅਥਵਾ ਅਕਾਲੀ ਲਹਿਰ ਸੀ। ਇਸ ਲਹਿਰ ਵਿਚ ਧਾਰਮਿਕ ਸਮਾਜਕ ਤੇ ਪ੍ਰਸ਼ਾਸ਼ਨੀ ਸੁਧਾਰ ਲਈ ਕੀਤੀਆਂ ਕੁਰਬਾਨੀਆਂ ਨੂੰ ਚੌਤਰਫ਼ੀ ਸਲਾਹਿਆ ਗਿਆ ਤੇ ਬਰਤਾਨਵੀ ਸਰਕਾਰ ਨੂੰ ਅਹਿਸਾਸ ਤੇ ਯਕੀਨ ਹੋ ਗਿਆ ਕਿ ਪੰਜਾਬੀਆਂ ਦੀ ਆਤਮਾ ਅਜੇ ਜ਼ਿੰਦਾ ਤੇ ਕਾਇਮ ਹੈ। ਬਬਰ ਅਕਾਲੀਆਂ ਨੇ ਵੀ ਜੋ ਤਸ਼ੱਦਦ ਵਿਚ ਯਕੀਨ ਰਖਦੇ ਸਨ, ਬੜੀਆਂ ਕੁਰਬਾਨੀਆਂ ਕੀਤੀਆਂ। ਅਕਾਲੀ ਲਹਿਰ ਤੋਂ ਝਟ ਹੀ ਪਿਛੋਂ ਭਾਰਤ ਨੌਜਵਾਨ ਸਭਾ ਤੇ ਕਿਰਤੀ ਕਿਸਾਨ ਲਹਿਰਾਂ ਉਭਰੀਆਂ। ਥਾਂ ਥਾਂ ਕਿਸਾਨ ਸਭਾਵਾਂ ਜਥੇਬੰਦ ਹੋ ਗਈਆਂ ਤੇ ਲੋਕ ਬੰਦੋਬਸਤ ਵਿਰੁੱਧ ਸ਼ਾਂਤਮਈ ਇਨਕਲਾਬ ਲਈ ਤਿਆਰ ਹੋ ਗਏ।

ਉਪਰੰਤ ਭਗਤ ਸਿੰਘ ਨੇ ਜਿਸ ਸ਼ਾਨ ਨਾਲ ਆਪਣੇ ਆਪ ਨੂੰ ਕੁਰਬਾਨੀ ਦੀ ਵੇਦੀ ਤੇ ਪੇਸ਼ ਕੀਤਾ ਉਸ ਨੇ ਉਸ ਨੂੰ ਅਮਰ ਬਣਾ ਦਿਤਾ। ਇਹ ਸ਼ਹੀਦੀ ਤਾਂ ਕਿਆਮਤ ਤਕ ਯਾਦ ਰਹੇਗੀ।

ਫਿਰ 1941 ਵਿਚ ਜਦੋਂ ਆਜ਼ਾਦ ਹਿੰਦ ਫ਼ੌਜ ਕਾਇਮ ਹੋਈ ਤਾਂ ਵੀ ਪੰਜਾਬੀਆਂ ਦੀ ਗਿਣਤੀ ਸਭ ਤੋਂ ਵਧੀਕ ਸੀ। ਪਹਿਲੇ ਦਸਤੇ ਦਾ ਬਾਨੀ ਪੰਜਾਬ ਦਾ ਜਨਰਲ ਮੋਹਨ ਸਿੰਘ ਸੀ ਜੋ ਇਸ ਵੇਲੇ ਪ੍ਰਦੇਸ਼ ਕਾਂਗ੍ਰਸ ਦੇ ਸੇਵਾ ਦਲ ਦਾ ਜਨਰਲ ਆਫ਼ੀਸਰ ਕਮਾਂਡਿੰਗ ਹੈ।

ਅਜ ਅਸੀਂ ਵੱਖਰੇ ਹਾਲਾਤ ਹੇਠਾਂ ਮਿਲ ਰਹੇ ਹਾਂ। ਸਾਡਾ ਦੇਸ਼ ਆਜ਼ਾਦ ਹੈ ਤੇ ਸਾਡੇ ਵਿਕਾਸ ਦੇ ਰਾਹ ਵਿਚ ਬਾਹਰਲਾ ਕੋਈ ਦਖ਼ਲ ਨਹੀਂ ਹੈ। ਸੁਤੰਤਰਤਾ ਸੰਗਰਾਮ

ਲੀਆਂ ਕੁਰਬਾਨੀਆਂ ਅਜੇ ਸਾਡੇ ਦਿਲਾਂ ਵਿਚ ਤਾਜ਼ਾ ਹਨ ਅਤੇ ਅਸੀ ਸੰਗਰਾਮ ਦੇ ਸ਼ਹੀਦਾਂ ਤੇ ਸੈਨਾਨੀਆਂ ਦੇ ਦੇਣਦਾਰ ਹਾਂ ਕਿ ਸਾਰਾ ਜ਼ੋਰ ਲਾ ਕੇ ਅਤਿ ਔਖ ਨਾਲ ਜਿੱਤੀ ਹੋਈ ਆਜ਼ਾਦੀ ਨੂੰ ਕਾਇਮ ਰਖੀਏ ਤੇ ਮੁਲਕ ਨੂੰ ਰਾਜਨੀਤਕ ਤੇ ਆਰਥਿਕ ਤੌਰ ਤੇ ਮਜ਼ਬੂਤ ਬਣਾਈਏ। ਪੰਜਾਬੀਆਂ ਨੇ ਆਪਣੀ ਮਿਹਨਤ ਤੇ ਹਿੰਮਤ ਨਾਲ ਨਵੇਂ ਸਿਰੇ ਤੋਂ ਪੰਜਾਬ ਨੂੰ ਆਪਣੇ ਪੈਰਾਂ ਤੇ ਖੜਾ ਕਰ ਦਿੱਤਾ ਹੈ ਤੇ ਇਸ ਨੂੰ ਇਕ ਖ਼ੁਸ਼ਹਾਲ ਤੇ ਭਾਗਸ਼ਾਲੀ ਸੂਬਾ ਬਣਾ ਦਿੱਤਾ ਹੈ। ਮੈਨੂੰ ਵਿਸ਼ਵਾਸ਼ ਹੈ ਕਿ ਪੰਜਾਬੀ ਹਿੰਦੂ, ਸਿੱਖ, ਮੁਸਲਮਾਨ ਤੇ ਈਸਾਈ ਇਸੇ ਤਰ੍ਹਾਂ ਮੋਢੇ ਨਾਲ ਮੋਢਾ ਜੋੜ ਕੇ ਜੁਟੇ ਰਹਿਣਗੇ ਤੇ ਪੰਜਾਬ ਦੀ ਇਸ ਪਦਵੀ ਨੂੰ ਕਿ ਉਹ ਦੇਸ਼ ਦੀ ਸਜੀ ਬਾਂਹ ਹੈ, ਉੱਚਿਤ ਸਿੱਧ ਕਰਨਗੇ।

ਕਾਂਗਰਸ ਦਾ ਮੌਜੂਦਾ ਇਜਲਾਸ ਇਸ ਕਰ ਕੇ ਵੀ ਵਧੇਰੇ ਅਹਿਮ ਹੈ ਕਿ ਇਸ ਨੇ ਦੇਸ਼ ਦੇ ਸਾਹਮਣੇ ਦੋ ਮਹੱਤਵਪੂਰਨ ਮਸਲਿਆਂ ਤੇ ਅਗਵਾਈ ਕਰਨੀ ਹੈ। ਪਹਿਲਾ ਸਵਾਲ ਸੂਬਿਆਂ ਦੇ ਪੁਨਰ-ਗਠਨ ਦਾ ਹੈ ਤੇ ਦੂਜਾ ਦੂਜੀ ਪੰਜ ਸਾਲਾ ਯੋਜਨਾ ਜਿਸ ਨੂੰ ਅੰਤਮ ਰੂਪ ਦੇ ਦਿਤਾ ਗਿਆ ਹੈ ਤੇ ਅਮਲ ਲਈ ਤਿਆਰੀ ਹੈ। ਅਸੀਂ ਦੁਨੀਆਂ ਵਿਚ ਅਮਨ-ਲਹਿਰ ਜਿਸ ਵਿਚ ਸਾਡੇ ਮਹਿਬੂਬ ਲੀਡਰ ਪੰਡਤ ਜਵਾਹਿਰ ਲਾਲ ਨਹਿਰੂ ਦੇ ਨੇਤ੍ਰਿਤ ਹੇਠਾਂ, ਸਾਨੂੰ ਬੜੀ ਸਫ਼ਲਤਾ ਹੋਈ ਹੈ ਤੇ ਨਜ਼ਰਸਾਨੀ ਕਰਨੀ ਹੈ। ਸਾਡੀ ਅਮਨ ਸੰਬੰਧੀ ਨੀਤੀ ਉਭਰ ਕੇ ਸਾਹਮਣੇ ਆਈ ਹੈ ਤੇ ਇਸ ਨੇ ਕੌਮਾਂਤਰੀ ਦੁਨੀਆਂ ਵਿਚ ਸਾਡੀ ਪੋਜ਼ੀਸ਼ਨ ਰਸ਼ਕ ਯੋਗ ਬਣਾ ਦਿਤੀ ਹੈ। ਸਾਡੀ ਨੀਤੀ ਨੂੰ ਸਾਰੀ ਦੁਨੀਆਂ ਵਿਚ ਸਲਾਹਿਆ ਗਿਆ ਹੈ ਅਤੇ ਭਾਵੇਂ ਕੁਝ ਇਕ ਮੁਲਕ ਸਾਡੇ ਨਾਲ ਇਤਿਫ਼ਾਕ ਨਹੀਂ ਕਰਦੇ, ਪਰ ਸਾਡਾ ਦੁਸ਼ਮਣ ਕੋਈ ਨਹੀਂ ਹੈ। ਮੁਖ਼ਤਲਿਫ਼ ਨਜ਼ਾਮ ਹੇਠ ਚਲਣ ਵਾਲੇ ਮੁਲਕਾਂ ਦੇ ਪ੍ਰਤੀਨਿਧਾਂ ਅਥਵਾ ਮਾਰਸ਼ਲ ਬਲਗਾਨਿਨ, ਮਿ: ਕਰੁਸਚਵ, ਮਾਰਸ਼ਲ, ਟਿਟੋ, ਚਉ-ਐਨ-ਲਾਈ, ਯੂ ਨੂੰ, ਡਾ: ਮੁਹੰਮਦ ਹਾਟਾ, ਸਊਦੀ ਅਰਬ ਤੇ ਨੇਪਾਲ ਦੇ ਬਾਦਸ਼ਾਹਾਂ ਨੇ ਸਾਡੇ ਮੁਲਕ ਦਾ ਦੌਰਾ ਹੁਣੇ ਹੁਣੇ ਕੀਤਾ ਹੈ ਜੋ ਜ਼ਾਹਿਰ ਕਰਦਾ ਹੈ ਕਿ ਸਾਡੀ ਬਾਹਰਲੇ ਮੁਲਕਾਂ ਨਾਲ ਕਿੱਡੀ ਮਿੱਤਰਤਾ ਹੈ। ਸਾਡੀ ਬਦੇਸ਼ੀ ਪਾਲੀਸੀ ਦੀ ਕਾਮਯਾਬੀ ਦਾ ਮਿਆਰ ਇਸ ਤੋਂ ਵੀ ਪਤਾ ਲਗਦਾ ਹੈ ਕਿ ਸਾਡੀਆਂ ਕੋਸ਼ਿਸ਼ਾਂ ਨਾਲ ਕੋਈ 16 ਨਵੀਆਂ ਕੌਮਾਂ ਨੂੰ ਸੰਯੁਕਤ ਕੌਮਾਂਤਰੀ ਸਭਾ ਵਿਚ ਸ਼ਾਮਿਲ ਕੀਤਾ ਗਿਆ ਹੈ।

ਸੂਬਿਆਂ ਦੇ ਪੁਨਰ-ਗਠਨ ਦੇ ਸਵਾਲ ਤੇ ਮੈਂ ਮਹਿਸੂਸ ਕਰਦਾ ਹਾਂ ਕਿ ਸਾਡੇ ਲੀਡਰ ਪੰਡਤ ਨਹਿਰੂ ਤੇ ਉਹਨਾਂ ਦੇ ਹੋਰ ਸਾਥੀ ਪੰਡਤ ਪੰਤ, ਮੌਲਾਨਾ ਆਜ਼ਾਦ ਤੇ ਸ੍ਰੀ ਯੂ. ਐਨ. ਢੇਬਰ ਸੋਚ ਕੇ ਇਸ ਟੇਢੇ ਮਸਲੇ ਦਾ ਕੋਈ ਵਾਜਬ ਤੇ ਹੱਕੀ ਹੱਲ ਲੱਭ ਲੈਣਗੇ। ਜਿਸ ਵਿਚ ਲੋਕਾਂ ਦੇ ਹਰ ਅੰਸ਼ ਦੀ ਸਲਾਹ ਲਈ ਜਾਵੇਗੀ ਤੇ ਉਹਨਾਂ ਦੀਆਂ ਜਾਇਜ਼ ਮੰਗਾਂ ਦਾ ਜਮਹੂਰੀ ਅਸੂਲਾਂ ਅਨੁਸਾਰ ਖ਼ਿਆਲ ਰਖਿਆ ਜਾਵੇਗਾ। ਪ੍ਰੰਤੂ ਕੋਈ ਵੀ ਅੰਤਮ ਫ਼ੈਸਲਾ ਲੈਣ ਤੋਂ ਪਹਿਲਾਂ ਇਸ ਗੱਲ ਦਾ ਖ਼ਾਸ ਖ਼ਿਆਲ ਰਖਿਆ ਜਾਣਾ ਚਾਹੀਦਾ ਹੈ ਕਿ ਕਿਸੇ ਤਰ੍ਹਾਂ ਵੀ ਮੁਲਕ ਦੀ ਏਕਤਾ ਤੇ ਯਕਜਹਿਤੀ ਨੂੰ ਹਾਨੀ ਨਾ ਪਹੁੰਚੇ। ਸਾਨੂੰ ਇਹ ਗੱਲ ਯਾਦ ਰਖਣੀ ਚਾਹੀਦੀ ਹੈ ਕਿ ਸੂਬਿਆਂ ਦੀਆਂ ਕੋਈ ਵੀ ਹੱਦਾਂ ਹੋਣ, ਅਸੀਂ ਮਹਾਨ ਭਾਰਤ ਦੇ ਗਣਰਾਜ ਦੇ ਸ਼ਹਿਰੀ ਹੋਵਾਂਗੇ।

ਭਾਰਤ ਦੇ ਕਰੋੜਾਂ ਲੋਕਾਂ ਨੂੰ ਆਸ਼ਾ ਤੇ ਵਿਸ਼ਵਾਸ਼ ਲਈ ਉਤਸ਼ਾਹਿਤ ਕਰਨ ਵਾਲਾ ਜਵਾਹਰ ਲਾਲ, ਜੰਗਾਂ ਤੋਂ ਸਤੀ ਹੋਈ ਦੁਨੀਆਂ ਲਈ ਅਮਨ ਦਾ ਪ੍ਰਤੀਕ ਬਣ ਕੇ ਸਾਹਮਣੇ ਆਇਆ ਹੈ। ਇਹ ਗੱਲ ਸਮੁੱਚੇ ਤੌਰ ਤੇ ਮੰਨੀ ਗਈ ਹੈ ਕਿ ਦੁਨੀਆਂ ਵਿਚ ਅਮਨ ਤੇ ਕੌਮਾਂਤਰੀ ਮੇਲ-ਮਿਲਾਪ ਵਧਾਣ ਵਿਚ ਜਵਾਹਰ ਲਾਲ ਦਾ ਹਿੱਸਾ ਸਭ ਤੋਂ ਵਧੀਕ ਹੈ।

ਕੀ ਇਥੇ ਤੇ ਕੀ ਬਾਹਰ ਪੰਡਤ ਜੀ ਨੂੰ ਆਪਣੇ ਨੇਕ ਕੰਮਾਂ ਵਿਚ ਕਾਂਗਰਸ ਦੇ ਮਹਾਂਰਥੀਆਂ ਦਾ ਮਿਲਵਰਤਣ ਹਾਸਿਲ ਹੈ ਤੇ ਕੌਮ ਇਕਮੁੱਠ ਹੋ ਕੇ ਉਹਨਾਂ ਦੇ ਪਿਛੇ ਹੈ। ਸਾਡੇ ਮੁਲਕ ਦੀ ਤਰੱਕੀ ਤੇ ਸਮਾਜਵਾਦ ਦੇ ਟੀਚੇ ਦੀ ਕਾਮਯਾਬੀ ਸਾਡੇ ਇਹਨਾਂ ਮਜ਼ਬੂਤ ਤੇ ਸਿਆਣੇ ਲੀਡਰਾਂ ਦੀ ਅਗਵਾਈ ਹੇਠਾਂ ਸੁਰੱਖਸ਼ਤ ਹੈ। ਅਸੀਂ ਆਪਣੀਆਂ ਪ੍ਰਾਪਤੀਆਂ ਵਲ ਵੱਧ ਰਹੇ ਹਾਂ ਤੇ ਇਕ ਇਕ ਕਰ ਕੇ ਕਮਜ਼ੋਰੀਆਂ ਤੇ ਕਾਬੂ ਪਾ ਰਹੇ ਹਾਂ।

ਹੁਣ ਮੈਂ ਸਮਝਦਾ ਹਾਂ ਕਿ ਤੁਹਾਨੂੰ ਪੰਜਾਬ ਦੀਆਂ ਹੋਰ ਹਕੀਕਤਾਂ ਤੋਂ ਜਾਣੂ ਕਰਾਵਾਂ। ਸੰਤਾਂ, ਦੇਸ਼ ਭਗਤਾਂ, ਆਸ਼ਿਕਾਂ, ਬਹਾਦਰਾਂ, ਕਵੀਆਂ, ਨਾਵਲਕਾਰਾਂ, ਤੇ ਵਿਦਵਾਨਾਂ ਦੀ ਇਹ ਧਰਤੀ ਜਿਹੜੀ ਮਿੱਟੀ, ਪਾਣੀ ਤੇ ਹੋਰ ਕੁਦਰਤੀ ਸੰਪਤੀ ਨਾਲ ਭਰਪੂਰ ਹੈ, ਸ਼ੁਰੂ ਤੋਂ ਅਟੁਟ ਮੇਹਨਤ ਦੀ ਪਰੰਪਰਾ ਦਾ ਰੀਕਾਰਡ ਰਖਦੀ ਹੈ। ਆਜ਼ਾਦੀ ਦੇ ਨਾਲ ਮੁਲਕ ਦੀ ਤਕਸੀਮ ਜੋ ਬਰਬਾਦੀ ਤੇ ਤਬਾਹੀ ਨਾਲ ਲਿਆਈ, ਇਸ ਨੇ ਸਾਡੀ ਸਮਾਜਕ, ਰਾਜਨੀਤਕ ਤੇ ਆਰਥਕ ਜ਼ਿੰਦਗੀ ਵਿਚ ਉਥਲ ਪੁਥਲ ਲਿਆ ਦਿਤੀ। ਇਹ ਤੂਫ਼ਾਨ ਬਹੁਤ ਗੰਭੀਰ ਸੀ, ਫਿਰ ਵੀ ਪੰਜਾਬ ਦੇ ਲੋਕਾਂ ਨੇ ਇਸ ਦਾ ਮੁਕਾਬਲਾ ਕੀਤਾ ਤੇ ਪੰਜਾਬ ਦੀ ਨਵ-ਬਣਤਰ ਲਈ ਜੁਟ ਗਏ। ਭਾਵੇਂ ਪੰਜਾਬੀ ਕੇਂਦਰ ਦੀ ਸਹਾਇਤਾ ਲਈ ਧੰਨਵਾਦੀ ਹਨ ਪਰ ਇਹ ਬਹੁਤ ਸਾਰਾ ਉਹਨਾਂ ਦੀ ਆਪਣੀ ਹਿੰਮਤ ਦਾ ਨਤੀਜਾ ਹੈ ਕਿ ਪੰਜਾਬ ਵਿਚ ਇਤਨੀ ਤਰੱਕੀ ਹੋਈ ਹੈ। ਦੇਸ਼ ਦੀਆਂ ਸਭ ਤੋਂ ਵੱਡੀਆਂ ਯੋਜਨਾਵਾਂ ਵਿਚੋਂ ਇਕ ਭਾਖੜਾ ਨੰਗਲ ਸਕੀਮ ਹੈ ਜੋ ਪੰਜਾਬ ਵਿਚ ਨਜਿੱਠੀ ਜਾ ਰਹੀ ਹੈ। ਅੰਨ ਦੇ ਸ਼ਦੀਦ ਘਾਟੇ ਵਾਲੇ ਮੁਲਕ ਲਈ ਪੰਜਾਬ ਅੰਨ-ਭੰਡਾਰ ਦੇ ਤੌਰ ਤੇ ਸਾਹਮਣੇ ਆਇਆ ਹੈ। ਭਾਵੇਂ ਅਸੀਂ ਆਪਣੀਆਂ ਪ੍ਰਾਪਤੀਆਂ ਤੇ ਬਜਾ ਤੌਰ ਤੇ ਮਾਣ ਕਰ ਸਕਦੇ ਹਾਂ ਪਰ ਸਾਨੂੰ ਅਫ਼ਸੋਸ ਹੈ ਕਿ ਸਾਡੇ ਵਿਚ ਕੁਝ ਵਿਨਾਸ਼ਕਾਰੀ ਤੇ ਵਿਖੰਡਨਸ਼ੀਲ ਰੁਝਾਨ ਵੀ ਹਨ ਜੋ ਸਾਡੇ ਰਸਤੇ ਵਿਚ ਰੋਕ ਪਾਉਂਦੇ ਹਨ। ਜ਼ਬਾਨ ਦੇ ਵਿਵਾਦ ਤੇ ਉਸ ਵਿਚ ਫ਼ਿਰਕੂ ਦਖ਼ਲ ਨੇ ਕੁਝ ਗਰਮੀ ਪੈਦਾ ਕੀਤੀ ਪਰ ਲੋਕਾਂ ਨੇ ਆਪਣਾ ਤਵਾਜ਼ਨ ਨਹੀਂ ਡੋਲਣ ਦਿੱਤਾ ਤੇ ਸੰਤੁਲਨ ਕਾਇਮ ਰਖਿਆ। ਪਰ ਇਹ ਮਸਲਾ ਨਿਰਾ ਪੰਜਾਬ ਵਿਚ ਹੀ ਨਹੀਂ। ਸਾਨੂੰ ਪੂਰੀ ਆਸ ਹੈ ਕਿ ਅੰਤ ਵਿਚ ਦੇਸ਼ ਦੇ ਵਧੇਰੇ ਲਾਭਾਂ ਦਾ ਖ਼ਿਆਲ ਕਰ ਕੇ ਕੌਮ ਇਸ ਮਾਮਲੇ ਨੂੰ ਪਰਸਪਰ ਪਿਆਰ ਨਾਲ ਨਜਿੱਠ ਲਏਗੀ।

ਭਾਵੇਂ ਜੋ ਵੀ ਇਹਨਾਂ ਟੇਡੂ ਮਸਲਿਆਂ ਦਾ ਹਲ ਨਿਕਲੇ, ਸਾਨੂੰ ਇਕ ਗੱਲ ਨਹੀਂ ਭੁਲਣੀ ਚਾਹੀਦੀ ਕਿ ਪੰਜਾਬ ਦੇ ਹਿੰਦੂਆਂ ਤੇ ਸਿੱਖਾਂ ਦਾ ਜਨਮ ਮਰਨ ਸਾਂਝਾ ਹੈ। ਇਸ ਹਕੀਕਤ ਨੂੰ ਅਸੀਂ ਕਦੇ ਵੀ ਅੱਖਾਂ ਤੋਂ ਓਹਲੇ ਨਹੀਂ ਕਰ ਸਕਦੇ। ਇਸ ਲਈ ਬਿਹਤਰ ਹੈ ਕਿ ਇਸ ਦਾ ਅਹਿਸਾਸ ਕਰ ਕੇ ਛੇਤੀ ਆਪਣੇ ਫ਼ਰਕ ਮਿਟਾ ਕੇ ਮਸਲੇ

ਨੂੰ ਨਿਬੇੜ ਲਈਏ। ਹਿੰਦੂਆਂ ਤੇ ਸਿੱਖਾਂ ਵਿਚਕਾਰ ਬੇ-ਪ੍ਰਤੀਤੀ ਪੰਜਾਬ ਤੇ ਹਿੰਦੁਸਤਾਨ ਲਈ ਯਕੀਨਨ ਬਹੁਤ ਹਾਨੀਕਾਰਕ ਹੈ।"

ਜਦੋਂ ਮੁਸਾਫ਼ਿਰ ਨੂੰ ਪਹਿਲੀ ਵਾਰੀ ਜੇਲ੍ਹ ਜਾਣਾ ਪਿਆ ਤਾਂ ਆਪ ਦਾ ਸਰੀਰ ਬਿਲਕੁਲ ਪਤਲਾ ਪਤੰਗ ਕਾਨੇ ਵਰਗਾ ਸੀ। ਲਾਹੌਰ ਸੈਂਟਰਲ ਜੇਲ੍ਹ ਵਿਚ ਜਦੋਂ ਆਪ ਨੂੰ **18** ਸੇਰ ਦਾਣੇ ਪੀਹਣ ਲਈ ਦਿੱਤੇ ਗਏ ਤਾਂ ਇਤਨਾ ਭਾਰ ਆਪ ਲਈ ਚੱਕੀ ਤਕ ਪਹੁੰਚਾਣਾ ਵੀ ਔਖਾ ਸੀ, ਪੀਹਣਾ ਤਾਂ ਦਰਕਨਾਰ। ਦਾਣੇ ਪੂਰੇ ਨਾ ਪੀਹ ਸਕਣ ਦੀ ਪਹਿਲੀ ਸਜ਼ਾ ਇਹ ਦਿਤੀ ਗਈ ਕਿ ਰਾਤ ਸੌਣ ਵੇਲੇ ਦੋਵੇਂ ਹੱਥ ਹਥਕੜੀ ਨਾਲ ਜੂੜ ਦਿਤੇ ਜਾਣ। ਸਜ਼ਾ ਮੁਸਾਫ਼ਿਰ ਨੇ ਸੁਣ ਲਈ ਪਰ ਰਾਤ ਕੋਈ ਹਥਕੜੀ ਲਾਣ ਨਾ ਆਇਆ। ਸਵੇਰੇ ਜਾਗ ਕੇ ਜਦੋਂ ਦਰਵਾਜ਼ਾ ਖੁਲ੍ਹਣ ਤੇ ਮੁਸਾਫ਼ਿਰ ਬਾਹਰ ਆਇਆ ਤਾਂ ਨਾਲ ਦੀ ਕੋਠੀ ਵਾਲਾ ਕੈਦੀ ਕੰਧ ਨਾਲ ਬੈਠਾ ਧੁੱਪ ਸੇਕ ਰਿਹਾ ਸੀ। ਆਖਣ ਲਗਾ "ਰਾਤ ਨੰਬਰਦਾਰ ਤੁਹਾਡਾ ਨਾਂ ਲੈ ਲੈ ਕੇ ਵਾਜ਼ਾਂ ਮਾਰ ਰਿਹਾ ਸੀ, ਮੈਂ ਸਮਝ ਗਿਆ ਤੇ ਖ਼ਿਆਲ ਕੀਤਾ ਕਿ ਮੁਸਾਫ਼ਿਰ ਨਾਜ਼ਕ ਜਿਹਾ ਬੰਦਾ ਹੈ, ਔਖਾ ਹੋਵੇਗਾ। ਉਸ ਦੀ ਆਵਾਜ਼ ਤੇ ਮੈਂ ਹਾਂ ਕਰ ਦਿਤੀ ਕਿ ਮੈਂ ਇਧਰ ਹਾਂ, ਉਹ ਮੈਨੂੰ ਹਥਕੜੀ ਲਗਾ ਗਿਆ। ਇਹ ਕੈਦੀ ਬੱਬਰ ਅਕਾਲੀ ਕੇਸ ਦਾ ਮੁਲਜ਼ਮ ਮਾਸਟਰ ਦਲੀਪ ਸਿੰਘ ਗੋਸਲ ਸੀ। ਅਕਾਲੀ ਲਹਿਰ ਵਿਚ ਇਕੋ ਉਦੇਸ਼ ਲਈ ਲੜਨ ਵਾਲਿਆਂ ਵਿਚ ਇਸ ਤਰ੍ਹਾਂ ਦੀ ਭਾਵਨਾ ਕੰਮ ਕਰਦੀ ਸੀ।

ਦਰਸ਼ਨ ਸਿੰਘ ਫੇਰੂਮਾਨ ਤੇ ਮੁਸਾਫ਼ਿਰ ਨੂੰ ਜਦੋਂ ਲਾਹੌਰ ਜੇਲ੍ਹ ਤੋਂ ਮੁਲਤਾਨ ਜੇਲ੍ਹ ਵਿਚ ਭੇਜਿਆ ਗਿਆ ਤਾਂ ਦਸੰਬਰ ਦਾ ਮਹੀਨਾ ਸੀ ਤੇ ਬੜੀ ਸਰਦੀ ਸੀ। ਇਹਨਾਂ ਜੇਲ੍ਹ ਦਾ ਕੁਰਤਾ ਤੇ ਕੱਛਾ ਪਾਇਆ ਹੋਇਆ ਸੀ। ਪੈਰੀ ਬੇੜੀਆਂ, ਹੱਥਾਂ ਵਿਚ ਹਥਕੜੀਆਂ, ਇਹ ਵੀ ਲੋਹੇ ਦੀਆਂ ਹੋਣ ਕਰ ਕੇ ਠੰਢੀਆਂ ਯਖ਼ ਸਨ। ਦਰਸ਼ਨ ਸਿੰਘ ਨੇ ਹਾਸੇ ਨਾਲ ਕਿਹਾ, ਹੁਣ ਸੁਣਾ ਮੁਖਿਆ ਕੋਈ ਗਰਮ ਗਰਮ ਕਵਿਤਾ।

ਮੁਲਤਾਨ ਜੇਲ੍ਹ ਵਿਚ ਵਾਲੀਆਂ ਦਾਰੋਗਾ ਸੀ। ਉਹ ਪੰਦਰਾਂ ਸੇਰ ਆਟਾ ਪਿਸਵਾਂਦਾ ਸੀ। ਉਸ ਦੀ ਥਾਂ ਤੇ ਪੁਰੀ ਬਦਲ ਕੇ ਆ ਗਿਆ। ਉਸ ਨੇ ਅਠਾਰ੍ਹਾਂ ਸੇਰ ਕਰ ਦਿੱਤੇ ਤਾਂ ਮੁਸਾਫ਼ਿਰ ਨੇ ਲਿਖਿਆ :—

"ਵਾਲੀਏ ਨੂੰ ਪੀਸ ਦਿੱਤਾ, ਪੁਰੀ ਦੀ ਵੀ ਪਿਸ ਜਾਸੀ
ਰਾਏ ਸਾਹਿਬ ਚੱਕੀ ਪਾਸੋਂ ਅਸੀਂ ਨਾ ਯਰੱਕੀਏ।"

ਮੁਸਾਫ਼ਿਰ ਜੀ ਦੇ ਬਚਪਨ ਦਾ ਜ਼ਮਾਨਾ ਪੁਰਾਤਨ ਖ਼ਿਆਲਾਂ ਦਾ ਜ਼ਮਾਨਾ ਸੀ ਲੋਕ ਆਮ ਤੌਰ ਤੇ ਦਕਿਆਨੂਸ ਅਥਵਾ ਕੱਟੜ ਪੰਥੀ ਸਨ। ਮੁਸਾਫ਼ਿਰ ਦੇ ਪਿੰਡ ਵਿਚ ਇਸ ਸਯਦ ਅਹਿਮਦ ਸ਼ਾਹ ਦਾ ਮੁਸਾਫ਼ਿਰ ਦੇ ਪਿਤਾ ਨਾਲ ਮੇਲ ਜੋਲ ਸੀ। ਜਦੋਂ ਵੀ ਉਹ ਮੁਸਾਫ਼ਿਰ ਦੇ ਘਰ ਜਾਂਦਾ ਤਾਂ ਪਿਆਰ ਨਾਲ ਮੁਸਾਫ਼ਿਰ ਨੂੰ ਕਹਿੰਦਾ "ਨਿੱਕੇ ਭਾਈ ਜੀ ਸੁੱਟ ਪੰਜਾ" ਮੁਸਾਫ਼ਿਰ ਦਾ ਖ਼ਾਨਦਾਨ ਕਿਉਂਕਿ ਇਕ ਮਹਾਂ ਪੁਰਸ਼ ਭਾਈ ਮਨਸਾ ਸਿੰਘ ਦੀ ਸੰਤਾਨ ਵਿਚੋਂ ਸੀ ਇਸ ਲਈ ਇਨ੍ਹਾਂ ਨੂੰ ਭਾਈ ਕਹਿ ਕੇ ਬੁਲਾਇਆ ਜਾਂਦਾ ਸੀ। ਇਕ ਦਿਨ ਮੁਸਾਫ਼ਿਰ ਭਾਈ ਵੱਡੇ ਦੇ ਖੂਹ ਤੋਂ ਪਾਣੀ ਦੀ ਘੜੀ ਭਰ ਕੇ ਲਿਆ ਰਿਹਾ ਸੀ ਤਾਂ ਰਾਹ ਵਿਚ ਅਹਿਮਦਸ਼ਾਹ ਮਿਲ ਗਿਆ ਤੇ ਉਸ ਨੇ ਹਮੇਸ਼ਾਂ ਵਾਂਗ

ਪੰਜਾ ਸੁੱਟਣ ਦੀ ਗੱਲ ਨਾ ਕੀਤੀ । ਮੁਸਾਫ਼ਿਰ ਨੇ ਉਸ ਦੇ ਚੋਲੇ ਦੀ ਕੰਨੀ ਪਕੜ ਕੇ ਕਿਹਾ ਸ਼ਾਹ ਜੀ ਪੰਜਾ ਸੁੱਟ ਕੇ ਜਾਓ । ਤਾਂ ਉਸ ਨੇ ਕਿਹਾ :—

ਨਿੱਕੇ ਭਾਈ ਜੀ ਹੇ, ਕੀ ਕਰ ਛੱਡਿਆ ਨੇ । ਤੁਹਾਡਾ ਪਾਣੀ ਹੁਣ ਕੌਣ ਪੀਸੀ । ਵੱਡੇ ਭਾਈ ਜੀ ਕੋਲੋਂ ਵੀ ਸ਼ਰਮਿੰਦਗੀ ਦਿਵਾਸੋ" ।

ਮੁਸਾਫ਼ਿਰ ਘਰ ਪੁੱਜਾ ਤਾਂ ਪਿੱਛੇ ਪਿੱਛੇ ਜਾ ਕੇ ਅਹਿਮਦਸ਼ਾਹ ਮੁਸਾਫ਼ਿਰ ਦੇ ਪਿਤਾ ਜੀ ਨੂੰ ਕਹਿਣ ਲਗਾ, "ਨਿੱਕੇ ਭਾਈ ਹੁਰਾਂ ਅਜ ਮੈਂਡੇ ਨਾਲ ਬੜੀ ਵਧੀਕੀ ਕੀਤੀ ਏ । ਚੌਂਕੇ ਦੀ ਘੜਵੰਜੀ ਤੇ ਪਈ ਘੜੀ ਵਲ ਇਸ਼ਾਰਾ ਕਰ ਕੇ ਆਖਣ ਲਗਾ ਇਹ ਪਾਣੀ ਹੁਣ ਤੁਸੀਂ ਨਾ ਪੀਓ । ਨਿੱਕੇ ਭਾਈ ਹੋਰਾਂ ਜ਼ੋਰੋ ਜ਼ੋਰੀ ਮੇਰੇ ਚੋਲੇ ਦੀ ਕੰਨੀ ਨਪ ਕੇ ਘੜੀ ਭਿਟਾ ਦਿਤੀ ਏ ।"

ਵੱਡੇ ਭਾਈ ਜੀ ਨੇ ਅਹਿਮਦਸ਼ਾਹ ਨੂੰ ਮੰਜੇ ਤੇ ਬਿਠਾਇਆ ਤੇ ਆਖਣ ਲਗੇ ਚੰਗਾ ਅਹਿਮਦਾ ਮੈਂ ਵੇਖਦਾ ਹਾਂ ਕਿ ਪਾਣੀ ਭਿਟਿਆ ਹੈ ਕਿ ਨਹੀਂ । ਉਹਨਾਂ ਘੜੀ ਚੋਂ ਪਾਣੀ ਦਾ ਕਟੋਰਾ ਭਰ ਕੇ ਪੀ ਲਿਆ ਤੇ ਆਖਣ ਲਗੇ "ਯਾਰਾ ਅਹਿਮਦਾ ਸੁਆਦ ਤਾਂ ਬਦਲਿਆ ਨਹੀਂ ।"

ਇਸ ਤਰ੍ਹਾਂ ਦੀ ਗੁੜ੍ਹਤੀ ਮਿਲੀ ਸੀ, ਮੁਸਾਫ਼ਿਰ ਨੂੰ ਆਪਣੇ ਪਿਤਾ ਤੋਂ ਜਿਸ ਕਰ ਕੇ ਉਹ ਅਸੰਪਰਦਾਇਕਤਾ ਦਾ ਮੁਦੱਈ ਬਣਿਆ । ਫ਼ਿਰਕੂਪੁਣਾ ਜਾਂ ਜ਼ਾਤ ਪਾਤ ਦਾ ਭਿੰਨ ਭੇਦ ਉਸ ਨੇ ਕਦੇ ਨਜ਼ਦੀਕ ਵੀ ਨਹੀਂ ਸੀ ਢੁੱਕਣ ਦਿਤਾ ।

ਰਾਜਨੀਤਕ ਸਰਗਰਮੀ ਤੇ ਰੁਝੇਵਿਆਂ ਦਾ ਮੁਸਾਫ਼ਿਰ ਦੀ ਰਚਨਾ ਤੇ ਕੀ ਅਸਰ ਹੋਇਆ ਚੰਗਾ ਜਾਂ ਮਾੜਾ । ਇਸ ਸਵਾਲ ਦਾ ਜਵਾਬ ਦੇਂਦਿਆਂ ਆਪ ਨੇ ਕਿਹਾ :—

"ਮੈਂ ਸਮਝਦਾ ਹਾਂ ਕਿ ਇਹ ਅਸਰ ਚੰਗਾ ਹੀ ਹੋਇਆ ਹੈ । ਮੈਂ ਕਈ ਕਹਾਣੀਆਂ ਲਿਖੀਆਂ ਹਨ ਇਸ ਜੀਵਨ ਨਾਲ ਸੰਬੰਧਤ । ਮੈਂ ਭਾਵੇਂ ਰਾਜਨੀਤਕ ਸਰਗਰਮੀਆਂ ਵਿਚ ਕਿੰਨਾ ਵੀ, ਗ਼ਲਤਾਨ ਹੋਵਾਂ, ਜਦੋਂ ਮੈਂ ਲਿਖਣਾ ਚਾਹਵਾਂ ਲਿਖ ਹੀ ਲੈਂਦਾ ਹਾਂ । ਸਾਹਿਤ ਹਰ ਹਾਲਤ ਵਿਚ ਹਰ ਸਮੇਂ ਮੇਰੇ ਉੱਤੇ ਸਵਾਰ ਰਿਹਾ ਹੈ । ਲਿਖਣ ਵੇਲੇ ਮੈਂ ਥਕਦਾ ਨਹੀਂ । ਮੀਟਿੰਗਾਂ ਵਿਚ ਮੈਂ ਅੱਕ ਜਾਂਦਾ ਹਾਂ । ਮੇਰਾ ਇਹ ਵਿਸਵਾਸ਼ ਵੀ ਹੈ ਕਿ ਅਸਲੀ ਜੀਵਨ ਨਾਲ ਲਿਖਤ ਬਾ-ਅਸਰ ਹੁੰਦੀ ਹੈ ।

ਮੈਂ ਨਵੇਂ ਲਿਖਾਰੀਆਂ ਨੂੰ ਸਲਾਹ ਦਿਆਂਗਾ ਕਿ ਰਚਨਾ ਦੇ ਨਾਲ ਨਾਲ ਮੁਲਕ ਦੀ ਬੇਹਤਰੀ ਤੇ ਉੱਨਤੀ ਦੇ ਸੰਘਰਸ਼ ਵਿਚ ਅਮਲੀ ਹਿੱਸਾ ਵੀ ਪਾਉਣ । ਮੇਰੇ ਤਜਰਬੇ ਅਨੁਸਾਰ ਇਸ ਨਾਲ ਰਚਨਾ ਤੇ ਕੋਈ ਮਾੜਾ ਅਸਰ ਨਹੀਂ ਪੈਂਦਾ । ਉੱਤਮ ਸਾਹਿਤ ਉੱਤਮ ਜੀਵਨ ਵਾਲਿਆਂ ਵੀ ਲਿਖਿਆ ਹੈ ਤੇ ਬਹੁਤ ਸਾਧਾਰਨ ਜੀਵਨ ਵਾਲਿਆਂ ਵੀ । ਐਸੇ ਲੋਕਾਂ ਨੇ ਵੀ ਜਿਨ੍ਹਾਂ ਦਾ ਜੀਵਨ ਕੋਈ ਪ੍ਰੇਰਨਾ ਨਹੀਂ । ਜਿਵੇਂ ਸਾਡਾ ਮੰਟੋ ਹੈ । ਪਰ ਇਸ ਸਾਹਿਤ ਨੂੰ ਲੋਕੀ ਕੇਵਲ ਸਵਾਦ ਨਾਲ ਪੜ੍ਹਦੇ ਹੀ ਨਹੀਂ, ਨਾਲ ਚਸਕੇ ਵੀ ਲੈਂਦੇ ਹਨ । ਮੈਂ ਤਾਂ ਗੁਰੂ ਨਾਨਕ ਨੂੰ ਫਾਲੋ (ਪੈਰਵੀ) ਕਰਦਾ ਹਾਂ । ਮੈਂ ਸਮਝਦਾ ਹਾਂ ਉਹ ਸਾਹਿਤਕਾਰ ਉੱਤਮ ਨੇ ਜਿਨ੍ਹਾਂ ਦਾ ਅਸਰ ਵੀ ਹੈ । ਉਹਨਾਂ ਦਾ ਰਚਿਆ ਸਾਹਿਤ ਬਾ-ਅੱਸਰ ਜ਼ਿਆਦਾ ਹੁੰਦਾ ਹੈ । ਸਾਹਿਤ ਸਿਰਫ ਸਾਹਿਤ ਵਾਸਤੇ ਹੀ ਹੈ ਦੇ ਅਸੂਲ ਦਾ ਮੈਂ ਹਾਮੀ ਨਹੀਂ ਹਾਂ ।"

ਮੁਸਾਫ਼ਿਰ ਜੀ ਦੇ ਸਮਕਾਲੀ ਗਿ: ਹੀਰਾ ਸਿੰਘ ਦਰਦ ਦੇ ਆਪ ਨਾਲ ਡੂੰਘੇ ਸੰਪਰਕ ਦਾ ਜ਼ਿਕਰ ਕਰਦਿਆਂ ਜਦੋਂ ਆਪ ਨੂੰ ਪੁੱਛਿਆ ਗਿਆ ਕਿ ਕੀ ਉਸ ਨੇ, ਜਿਦਾਂ ਉਹ ਆਪ ਅਕਾਲੀ ਸਿਆਸਤ ਤੋਂ ਅਗੇ ਵਧਿਆ ਤੇ ਕਮਿਊਨਿਸਟ ਹੋ ਗਿਆ, ਆਪ ਨੂੰ ਅਗੇ ਵਧਣ ਦੀ ਪ੍ਰੇਰਨਾ ਨਹੀਂ ਕੀਤੀ ਤਾਂ ਆਪ ਨੇ ਕਿਹਾ :—

"ਨਹੀਂ ਐਸਾ ਨਹੀਂ ਹੋਇਆ। ਨਾਲੇ ਮੈਂ ਕਾਂਗਰਸ ਨੂੰ ਘਟ ਅਗਾਂਹ-ਵਧੂ ਨਹੀਂ ਸਮਝਦਾ। ਦਰਦ ਨੂੰ ਮੈਂ ਜ਼ਾਤੀ ਤੌਰ ਤੇ ਬੇਗ਼ਰਜ਼ ਤੇ ਈਮਾਨਦਾਰ ਆਦਮੀ ਸਮਝਦਾ ਹਾਂ। ਉਸ ਨੂੰ ਆਪਣੇ ਨਾਲੋਂ ਐਡਵਾਨਸਡ, ਅਗਾਂਹਵਧੂ ਵੀ ਸਮਝਦਾ ਹਾਂ। ਉਹ ਆਪਣੀ ਰਾਏ ਤੇ ਵਿਚਾਰਾਂ ਦਾ ਦ੍ਰਿੜ੍ਹ ਬੰਦਾ ਸੀ। ਸਾਡੇ ਸੁਭਾਅ ਮਿਲਦੇ ਸਨ। ਉਹ ਮੈਨੋਵਰ ਅਥਵਾ ਪੈਂਤੜੇਬਾਜ਼ੀ ਜਾਂ ਜੋੜ ਤੋੜ ਨਹੀਂ ਸੀ ਕਰ ਸਕਦਾ।

ਸਿੱਖਾਂ ਵਿਚ ਦੋ ਖ਼ਿਆਲਾਂ ਦੇ ਗਰੁੱਪ ਸਨ। ਇਕ ਅੰਦੋਲਨ ਨੂੰ ਗੁਰਦੁਆਰਿਆਂ ਤਕ ਹੀ ਸੀਮਿਤ ਰਖਦੇ ਸਨ, ਦੂਜੇ ਵੱਡਾ ਗੁਰਦੁਆਰਾ, ਅਥਵਾ ਦੇਸ਼ ਆਜ਼ਾਦ ਕਰਾਉਣ ਲਈ ਵੀ ਜੂਝ ਰਹੇ ਸਨ। ਮੇਰਾ ਸੰਬੰਧ ਹਮੇਸ਼ਾਂ ਇਸ ਦੂਜੇ ਗਰੁੱਪ ਨਾਲ ਰਿਹਾ ਹੈ। ਮੇਰੀਆਂ ਨਜ਼ਮਾਂ ਵੀ ਇਸ ਗੱਲ ਦੀਆਂ ਗਵਾਹ ਹਨ। ਮੈਂ ਹਮੇਸ਼ਾਂ ਅਗਾਂਹ-ਵਧੂ ਖ਼ਿਆਲਾਂ ਦੇ ਲੋਕਾਂ ਨਾਲ ਰਿਹਾ ਹਾਂ। ਗਾਂਧੀਅਨ ਕਾਂਗਰਸੀ ਹੁੰਦਾ ਹੋਇਆ ਵੀ ਮੈਂ ਭਗਤ ਸਿੰਘ ਨੂੰ ਮਿਲਦਾ ਰਿਹਾ ਹਾਂ। 1929 ਵਿਚ ਕਾਂਗਰਸ ਦੇ ਇਜਲਾਸ ਦੇ ਨਾਲ ਹੀ ਨੌਜਵਾਨ ਭਾਰਤ ਸਭਾ ਦੇ ਜਲਸੇ ਵਿਚ ਦੋ ਨਜ਼ਮਾਂ ਪੜ੍ਹੀਆਂ ਸਨ।"

ਇਸ ਗੱਲ ਦਾ ਜਵਾਬ ਦੇਂਦਿਆਂ ਕਿ ਸੁਤੰਤਰਤਾ ਸੰਗਰਾਮ ਵਿਚ ਹਿੱਸਾ ਲੈਣ ਵੇਲੇ ਆਪ ਦੇ ਮਨ ਵਿਚ ਸੁਤੰਤਰ ਦੇਸ਼ ਦਾ ਜੋ ਕਾਲਪਨਿਕ ਨਕਸ਼ਾ ਸੀ ਉਸ ਬਾਰੇ ਆਪ ਦੇ ਕੀ ਵੀਚਾਰ ਹਨ, ਕੀ ਆਪ ਸੰਤੁਸ਼ਟ ਹੋ, ਆਪ ਨੇ ਕਿਹਾ :—

"ਨਹੀਂ ਜਿਹੜੇ ਨਤੀਜੇ ਨਿਕਲਣੇ ਚਾਹੀਦੇ ਸਨ, ਉਹ ਨਹੀਂ ਨਿਕਲੇ। ਇਸ ਲਈ ਮੈਂ ਸਰਕਾਰ ਤੇ ਲੋਕਾਂ ਦੋਹਾਂ ਨੂੰ ਹੀ ਜ਼ਿਮਾਦਾਰ ਸਮਝਦਾ ਹਾ। ਲੋਕਾਂ ਨੇ ਜ਼ਿੰਮੇਦਾਰੀ ਦਾ ਅਹਿਸਾਸ ਨਹੀਂ ਕੀਤਾ ਤੇ ਸਰਕਾਰ ਨੇ ਝੱਕ ਝੱਕ ਕੇ ਕਦਮ ਰਖੇ ਹਨ।"

ਕਵਿਤਾ ਬਾਰੇ ਆਪ ਕਹਿੰਦੇ ਹਨ ਕਿ "ਕਵਿਤਾ ਛੰਦ ਰਹਿਤ ਵੀ ਹੋ ਸਕਦੀ ਹੈ ਤੇ ਛੰਦਾ-ਬੰਦੀ ਵਿਚ ਵੀ। ਪਰ ਬੰਦਸ਼ ਵਾਲੀ ਕਵਿਤਾ ਨੂੰ ਮੈਂ ਜ਼ਿਆਦਾ ਚੰਗਾ ਸਮਝਦਾ ਹਾਂ। ਕਹਾਣੀ ਵਿਚ ਮੈਂ ਆਪਣੇ ਆਪ ਨੂੰ ਵਧੇਰੇ ਸਫਲ ਸਮਝਦਾ ਹਾਂ ਪਰ ਜੇ ਕਹਾਣੀ ਵਿਚ ਕਵਿਤਾ ਦਾ ਰੰਗ ਨਾ ਆਵੇ ਤਾਂ ਮੇਰੀ ਤਸੱਲੀ ਨਹੀਂ।

ਪੱਛਮੀ ਪੰਜਾਬ ਵਿਚ ਮਾਰਚ 1947 ਵਿਚ ਹੋਏ ਫ਼ਸਾਦਾਂ ਦਾ ਤੇ ਫਿਰ ਦੇਸ਼ ਦੀ ਵੰਡ ਦਾ ਮੁਸਾਫ਼ਿਰ ਜੀ ਦੇ ਕੋਮਲ ਮਨ ਤੇ ਬੜਾ ਅਸਰ ਹੋਇਆ। ਆਪ 13 ਮਾਰਚ 1947 ਨੂੰ ਉਸ ਵੇਲੇ ਦੇ ਪ੍ਰਧਾਨ ਮੰਤਰੀ ਪੰਡਤ ਜਵਾਹਿਰ ਲਾਲ ਨਾਲ ਰਾਵਲਪਿੰਡੀ ਗਏ। ਉਥੇ ਹੋਏ ਜ਼ੁਲਮ ਦੇ ਅਸਰ ਹੇਠਾਂ ਆਪ ਨੇ ਆਪਣੀਆਂ ਕਹਾਣੀਆਂ ਤੇ ਕਵਿਤਾਵਾਂ ਵਿਚ ਬਹੁਤ ਕੁਝ ਲਿਖਿਆ ਤੇ ਨਾਲ ਹੀ ਉਥੋਂ ਉਜੜ ਕੇ ਆਏ ਲੋਕਾਂ ਦੇ ਮੁੜ ਵਸੇਬੇ ਲਈ ਅਣਥਕ ਕੋਸ਼ਿਸ਼ ਤੇ ਸਹਾਇਤਾ ਕੀਤੀ, "ਰਾਵਲਪਿੰਡੀ" ਨਾਂ ਦੀ ਕਵਿਤਾ ਵਿਚ ਆਪ ਨੇ ਦੁਖ ਭਰੇ ਜਜ਼ਬਾਤ ਨਾਲ ਕਿਹਾ :—

"ਜੀਕਣ ਪਏ ਅਜ ਦਰ ਦਰ ਰੁਲਦੇ
ਭੌਂ ਤੈਡੀ ਦੇ ਜਾਏ
ਈਕਣ ਹੀ ਮੈਂਡੇ ਮਨ ਦੇ ਜਜ਼ਬੇ
ਹੁਣ ਤਕ ਸੂਤ ਨਾ ਆਏ
ਕਿਉਂ ਨਾ ਮਨ ਤਾਂਘੇ ਉਸ ਪਾਸੇ
ਹੋਵਣ ਤਾਂਘਾਂ ਜਿਥੇ।

ਵਿਅਕਤੀਗਤ ਸਤਿਆਗ੍ਰਹਿ ਵੇਲੇ ਜਦੋਂ ਮੁਸਾਫ਼ਿਰ ਜੀ ਗ੍ਰਿਫ਼ਤਾਰ ਹੋਏ ਤਾਂ ਆਪ ਨੂੰ ਰਾਵਲਪਿੰਡੀ ਜੇਲ੍ਹ ਵਿਚ ਭੇਜ ਦਿਤਾ ਗਿਆ। ਉਸ ਤੋਂ ਪਹਿਲਾਂ ਗੁਜਰਾਤ ਸਪੈਸ਼ਲ ਜੇਲ੍ਹ ਭਰ ਚੁੱਕਾ ਸੀ। ਇਨ੍ਹਾਂ ਸਤਰਾਂ ਦਾ ਲੇਖਕ, ਸ: ਦਰਸ਼ਨ ਸਿੰਘ ਫੇਰੂਮਾਨ ਤੇ ਪ੍ਰਤਾਪ ਸਿੰਘ ਕੈਰੋਂ ਪਹਿਲਾਂ ਗ੍ਰਿਫ਼ਤਾਰ ਹੋ ਜਾਣ ਕਾਰਨ ਗੁਜਰਾਤ ਸਪੈਸ਼ਲ ਜੇਲ੍ਹ ਵਿਚ ਸਨ। ਕਿਉਂਕਿ ਇਹ ਸਾਰੇ ਬੜੇ ਮਿੱਤਰ ਸਨ, ਇਹਨਾਂ ਚਿੱਠੀ ਲਿਖੀ ਕਿ ਜੇਲ੍ਹ ਕੱਟਣ ਦਾ ਸਵਾਦ ਹੀ ਮਾਰਿਆ ਗਿਆ ਹੈ ਜਦੋਂ ਤੁਸੀਂ ਹੋਰ ਜੇਲ੍ਹ ਵਿਚ ਹੋ ਤੇ ਅਸੀਂ ਹੋਰ ਜੇਲ੍ਹ ਵਿਚ। ਤਾਂ ਮੁਸਾਫ਼ਿਰ ਨੇ ਜਵਾਬ ਵਿਚ ਕੁਝ ਸ਼ੇਅਰ ਲਿਖ ਕੇ ਭੇਜੇ। ਜਿਨ੍ਹਾਂ ਵਿਚੋਂ ਇਕ ਇਹ ਸੀ :—

ਨਵੀਂ ਉਸਾਰੀ ਵਿਚ ਪੁਰਾਣੇ ਢਹਿਣਗੇ
ਮਨ ਮਿਲਿਆ ਦੇ ਤਨ ਛੇਤੀ ਮਿਲ ਪੈਣਗੇ।

1926–27 ਵਿਚ ਜਦੋਂ ਸੁਤੰਤਰਤਾ ਸੰਗਰਾਮ ਜ਼ੋਰਾਂ ਤੇ ਸੀ, ਪੰਜਾਬ ਵਿਚ ਅਗਾਂਹਵਧੂ ਧੜੇ ਨੇ ਇਕ ਇਨਕਲਾਬੀ ਪਰਚਾ ਕਿਰਤੀ ਕੱਢਿਆ ਹੋਇਆ ਸੀ। ਇਸ ਦੇ ਐਡੀਟਰ ਕਾਮਰੇਡ ਸੋਹਣ ਸਿੰਘ ਜੋਸ਼ ਸਨ ਤੇ ਇਸ ਵਿਚ ਬੜਾ ਜੋਸ਼ੀਲਾ ਸਾਹਿਤ ਛਪਿਆ ਕਰਦਾ ਸੀ। ਇਕ ਵਾਰੀ ਕਿਰਤੀ ਦੇ ਪ੍ਰਬੰਧਕਾਂ ਨੇ "ਇਥੇ ਹੋਵਸੀ ਕਦੇ ਸਰਕਾਰ ਕਿਰਤੀ" ਦੀ ਸਮੱਸਿਆ ਦੇ ਕੇ ਕਵਿਤਾਵਾਂ ਦੀ ਮੰਗ ਕੀਤੀ ਤੇ ਉਸ ਲਈ ਪਹਿਲੇ ਨੰਬਰ ਤੇ ਆਣ ਵਾਲੀ ਕਵਿਤਾ ਦੇ ਕਵੀ ਨੂੰ ਦਸ ਰੁਪਏ ਇਨਾਮ ਦਾ ਐਲਾਨ ਕੀਤਾ। ਇਸ ਸਮੱਸਿਆ ਤੇ ਵੱਡੇ ਵੱਡੇ ਕਵੀਆਂ ਨੇ ਕਵਿਤਾਵਾਂ ਭੇਜੀਆਂ। ਪਹਿਲਾ ਇਨਾਮ ਮੁਸਾਫ਼ਿਰ ਨੂੰ ਮਿਲਿਆ ਜਿਸ ਦੀ ਕਵਿਤਾ ਵਿਚ ਇਕ ਸ਼ੇਅਰ ਇਹ ਸੀ :—

"ਆਪਣੇ ਨਿਯਮਾਂ ਅਨੁਸਾਰ ਜੋ ਸਮਾਂ ਤੁਰਿਆ
ਇਕ ਦਿਨ ਹੋਵਸੀ ਇਥੇ ਸਰਕਾਰ ਕਿਰਤੀ।"

ਮੁਸਾਫ਼ਿਰ ਜੀ ਜੇਲ੍ਹ ਵਿਚ ਕੈਦ ਸਨ। ਕੈਦੀਆਂ ਦਾ ਕੋਈ ਝਗੜਾ ਜੇਲ੍ਹ ਅਧਿਕਾਰੀਆਂ ਨਾਲ ਹੋਣ ਕਰ ਕੇ ਉਹਨਾਂ ਨੇ ਹੜਤਾਲ ਕਰ ਦਿੱਤੀ। ਪੰਜ ਦਿਨ ਚਲਦੀ ਰਹੀ। ਜੇਲ੍ਹ ਕਰਮਚਾਰੀਆਂ ਨਾਲ ਕੋਈ ਸਮਝੌਤਾ ਨਾ ਹੋ ਸਕਿਆ। ਚੂੰਕਿ ਹੜਤਾਲ ਕਿਸੇ ਖ਼ਾਸ ਬੜੇ ਮਸਲੇ ਤੇ ਨਹੀਂ ਸੀ, ਦੌਰੇ ਤੇ ਆਏ ਸੁਪਰਿਨਟੈਂਡੈਂਟ ਨੂੰ ਮੁਸਾਫ਼ਿਰ ਨੇ ਕਿਹਾ ਕਿ ਤੁਸੀਂ ਝਗੜਾ ਮੁਕਾਣਾ ਚਾਹੁੰਦੇ ਹੋ ਤਾਂ ਅਸੀਂ ਦੋ ਚਾਰ ਆਦਮੀ ਕੋਸ਼ਿਸ਼ ਕਰਦੇ ਹਾਂ ਕਿ ਹੜਤਾਲ ਖ਼ਤਮ ਹੋ ਜਾਵੇ। ਮਸਲਾ ਵੀ ਕੋਈ ਖ਼ਾਸ ਟੇਢਾ ਨਹੀਂ। ਤਾਂ ਸਾਹਿਬ ਬੜਾ ਖੁਸ਼ ਹੋਇਆ। ਪੰਜ ਆਦਮੀਆਂ ਦੀ ਇਕ ਕਮੇਟੀ ਨੀਯਤ ਹੋ ਗਈ ਤੇ ਉਸ ਨੇ

ਰਾਜਸੀ ਕੈਦੀਆਂ ਨੂੰ ਸਮਝਾ ਬੁਝਾ ਕੇ ਹੜਤਾਲ ਖ਼ਤਮ ਕਰਾ ਦਿਤੀ। ਸੁਪਰਿਨਟੈਂਡੈਂਟ ਨੇ ਆ ਕੇ ਮੁਸਾਫ਼ਿਰ ਸਾਹਿਬ ਦਾ ਧੰਨਵਾਦ ਕੀਤਾ ਕਿ ਉਹਨਾਂ ਨੇ ਹਿੰਮਤ ਕਰ ਕੇ ਜੇਲ੍ਹ ਵਿਚ ਅਮਨ ਕਰਵਾ ਦਿਤਾ ਹੈ।

ਉਸ ਸ਼ਾਮ ਨੂੰ ਕੁਝ ਵਾਰਡਰ ਆਏ ਤੇ ਮੁਸਾਫ਼ਿਰ ਕਮੇਟੀ ਦੇ ਸਾਰੇ ਮੈਂਬਰਾਂ ਨੂੰ ਕੋਠੀ ਬੰਦ ਕਰ ਗਏ। ਕੋਠੀ ਬੰਦ ਜੇਲ੍ਹ ਦੀ ਇਕ ਸਜ਼ਾ ਹੈ। ਕੋਠੀ ਵਿਚ ਬੰਦ ਕਰ ਕੇ ਕੈਦੀਆਂ ਨੂੰ ਅੱਡ ਅੱਡ ਕਰ ਦਿੱਤਾ ਜਾਂਦਾ ਹੈ। ਅੰਦਰ ਹੀ ਰੋਟੀ ਪਾਣੀ ਪਹੁੰਚਾਇਆ ਜਾਂਦਾ ਹੈ ਤੇ ਬਾਹਰ ਕੱਢਦੇ ਹੀ ਨਹੀਂ। ਸਾਹਿਬ ਸਤਵੇਂ ਦਿਨੀਂ ਪਿਛੋਂ ਪਰੇਡ ਤੇ ਆਉਂਦਾ ਸੀ। ਅਗਲੇ ਸੋਮਵਾਰ ਨੂੰ ਜਦੋਂ ਆਇਆ ਤਾਂ ਮੁਸਾਫ਼ਿਰ ਦੀ ਕੋਠੜੀ ਕੋਲੋਂ ਲੰਘਦਿਆਂ ਮੁਸਾਫ਼ਿਰ ਨੇ ਕਿਹਾ, "ਸਾਹਿਬ ਤੁਹਾਡੀ ਇੱਛਾ ਅਨੁਸਾਰ ਹੜਤਾਲ ਖੁਲ੍ਹਵਾ ਕੇ ਤੁਹਾਡੀ ਜੇਲ੍ਹ ਵਿਚ ਅਮਨ ਅਮਾਨ ਕਰਵਾ ਦਿਤਾ ਸੀ। ਸਮਝ ਨਹੀਂ ਆਈ ਕਿ ਸਾਨੂੰ ਕਿਹੜੇ ਕਸੂਰ ਦੇ ਬਦਲੇ ਕੋਠੀ ਬੰਦ ਕਰ ਦਿਤਾ ਗਿਆ ਹੈ। ਤਾਂ ਸਾਹਿਬ ਨੇ ਕਿਹਾ ਕਿ "ਹਮੇਂ ਦਾਰੋਗਾ ਸਾਹਿਬ ਕੀ ਦਲੀਲ ਠੀਕ ਲਗਤੀ ਹੈ ਕਿ ਯਿਹ ਲੋਗ ਜੋ ਆਜ ਹਲਤਾਲ ਖੁਲ੍ਹਵਾ ਸਕਤੇ ਹੈ, ਕਲ ਫਿਰ ਕਰਵਾ ਭੀ ਸਕਤੇ ਹੈ। ਇਨਕਾ ਰਸੂਖ ਨਹੀਂ ਬਨਨੇ ਦੇਨਾ ਚਾਹੀਏ। ਇਸ ਲੀਏ ਇਨਕੋ ਬੰਦ ਕਰ ਕੇ ਬਾਕੀ ਕੈਦੀਓਂ ਸੇ ਅਲਗ ਰਖਨਾ ਚਾਹੀਏ।"

1942 ਵਿਚ ਬੰਬਈ ਕਾਂਗਰਸ ਇਜਲਾਸ, ਜਿਸ ਵਿਚ 'ਭਾਰਤ ਛੋੜੋ' ਦਾ ਮਤਾ ਪਾਸ ਹੋਇਆ ਦੇ ਖ਼ਤਮ ਹੋਣ ਬਾਅਦ ਮੁਸਾਫ਼ਿਰ ਜੀ ਪੰਜਾਬ ਵਾਪਸ ਆ ਗਏ ਤਾਂ ਹੋਰ ਕਾਂਗਰਸ ਲੀਡਰਾਂ ਦੀ ਤਰ੍ਹਾਂ ਆਪ ਨੂੰ ਗ੍ਰਿਫ਼ਤਾਰ ਕਰ ਲਿਆ ਗਿਆ। ਗ੍ਰਿਫ਼ਤਾਰੀ ਵੇਲੇ ਗਿਆਨੀ ਜੀ ਦੀ ਲੜਕੀ ਜਿੰਦੋ (ਰਾਜਿੰਦਰ) ਬੀਮਾਰ ਸੀ। ਵਿਛੜਨ ਲਗਿਆਂ ਜਿੰਦੋ ਨੇ ਕੋਈ ਉਦਾਸੀ ਨਹੀਂ ਵਿਖਾਈ ਤਾਂ ਜੋ ਮੁਸਾਫ਼ਿਰ ਜੀ ਜੇਲ੍ਹ ਜਾਣ ਲਗਿਆਂ ਕੋਈ ਬੋਝ ਨਾਲ ਨਾ ਲੈ ਜਾਣ। ਹਾਂ ਇਸ ਵਾਰੀ ਮੁਸਾਫ਼ਿਰ ਦੀ ਜੀਵਨ ਸਾਥਨ ਜਿਸ ਨੇ ਕਈ ਵਾਰੀ ਪਹਿਲਾਂ ਆਪਣੇ ਪਤੀ ਨੂੰ ਹੱਸਦਿਆਂ ਹੱਸਦਿਆਂ ਤੇ ਉਸ ਦੇ ਗਲ ਵਿਚ ਫੁੱਲਾਂ ਦੇ ਹਾਰ ਪਾ ਕੇ ਜੇਲ੍ਹ ਤੋਰਿਆ ਸੀ, ਗੰਭੀਰ ਤੇ ਉਦਾਸ ਸੀ। ਉਸ ਦਾ ਚੇਹਰਾ ਬਾਵਜੂਦ ਹਾਸੇ ਦੇ ਮਨ ਦੀ ਅੰਦਰੂਨੀ ਉਦਾਸੀ [ਨੂੰ ਛੁਪਾ ਨਾ ਸਕਿਆ। ਹਾਸਾ ਸਿਰਫ਼ ਨਕਲੀ ਸੀ ਤੇ ਫਿਰ ਮੁਸਾਫ਼ਿਰ ਦੇ ਜਾਣ ਲਗਿਆਂ ਉਸ ਦੇ ਅੱਥਰੂ ਵੀ ਉਸ ਨੂੰ ਧੋਖਾ ਦੇ ਗਏ ਤੇ ਰੁਕ ਨਾ ਸਕੇ। ਉਹ ਉਦਾਸੀ ਯਕੀਨਨ ਵਿਛੋੜੇ ਜਾਂ ਕਿਸੇ ਕਮਜ਼ੋਰੀ ਕਰ ਕੇ ਨਹੀਂ ਸੀ, ਬਲਕਿ ਇਸ ਦੇ ਬੜੇ ਜ਼ਬਰਦਸਤ ਕਾਰਨ ਸਨ। ਇਕ ਤਾਂ ਉਸ ਦੀਆਂ ਦੋਵੇਂ ਲੜਕੀਆਂ ਅੰਮ੍ਰਿਤ ਤੇ ਜਿੰਦੋ ਨਾ-ਮੁਰਾਦ ਬੀਮਾਰੀ ਨਾਲ ਬੀਮਾਰ ਸਨ ਤੇ ਦੂਜਾ ਘਰ ਦਾ ਖ਼ਰਚ ਟੋਰਨ ਦਾ ਸਵਾਲ ਸੀ।

ਮੁਸਾਫ਼ਿਰ ਜੀ ਜੇਲ੍ਹ ਵਿਚ ਹੀ ਸਨ ਕਿ ਉਹਨਾਂ ਦੇ ਪਿਤਾ ਜੀ ਤੇ ਇਕ ਛੋਟਾ ਲੜਕਾ ਭੀਚਾ ਗੁਜ਼ਰ ਗਏ ਸਨ। ਜਦੋਂ ਇਨ੍ਹਾਂ ਸਤਰਾਂ ਦਾ ਲੇਖਕ ਲਾਹੌਰ ਸੈਂਟਰਲ ਜੇਲ੍ਹ 'ਚੋਂ ਰਿਹਾ ਹੋਇਆ ਤਾਂ ਉਸ ਵੇਲੇ ਜਿੰਦੋ ਟੀ. ਬੀ. ਦੀ ਬੀਮਾਰੀ ਨਾਲ ਮਿਉ ਹਸਪਤਾਲ ਵਿਚ ਪਈ ਹੋਈ ਸੀ। ਤੇ ਉਸ ਨੂੰ ਇਸ ਗੱਲ ਦੀ ਖ਼ਬਰ ਵੀ ਨਹੀਂ ਦਿਤੀ ਗਈ ਕਿ ਉਸ ਦਾ ਛੋਟਾ ਭਰਾ ਗੁਜ਼ਰ ਗਿਆ ਹੈ। ਰਿਹਾਈ ਤੋਂ ਬਾਅਦ ਮੁਸਾਫ਼ਿਰ ਜੀ

ਨੂੰ ਜੁਬਲ ਨਜ਼ਰਬੰਦ ਕਰ ਦਿਤਾ ਗਿਆ ਕਿਉਂਕਿ ਉਥੇ ਜੁਬਲ ਸੈਨੇਟੋਰੀਅਮ ਵਿਚ ਉਹਨਾਂ ਦੀਆਂ ਬੇਟੀਆਂ ਦਾ ਇਲਾਜ ਹੋ ਰਿਹਾ ਸੀ। ਜਦੋਂ ਡਾਕਟਰਾਂ ਨੇ ਜਿੰਦੋ ਦੀ ਬੀਮਾਰੀ ਨੂੰ ਲਾ-ਇਲਾਜ ਕਹਿ ਕੇ ਜਵਾਬ ਦੇ ਦਿੱਤਾ ਤਾਂ ਉਸ ਸਿਆਣੀ ਕੁੜੀ ਨੇ ਪਿਤਾ ਨੂੰ ਕਿਹਾ ਕਿ ਮੈਨੂੰ ਘਰ ਨਾ ਲੈ ਜਾਣਾ, ਕਿਧਰੇ ਮੇਰੀ ਛੂਤ ਦੀ ਬੀਮਾਰੀ ਮੇਰੇ ਦੂਜੇ ਭੈਣ ਭਰਾਵਾਂ ਨੂੰ ਨਾ ਲਗ ਜਾਏ। ਚੁਨਾਂਚਿ ਉਸ ਨੂੰ ਅਕਾਲੀਆਂ ਦੇ ਬਾਗ਼ ਵਿਚ ਤੰਬੂ ਲਗਾ ਕੇ ਰਖਿਆ ਗਿਆ ਤੇ ਉਥੇ ਹੀ ਉਸ ਨੇ ਅੰਤਮ ਸੁਆਸ ਦਿਤੇ। ਇਹ ਸਾਰੇ ਸਲ ਬੜੇ ਭਾਰੇ ਹਨ ਪਰ ਧੰਨ ਜਿਗਰਾ ਹੈ, ਦੇਸ਼ ਭਗਤ ਮੁਸਾਫ਼ਿਰ ਦਾ ਜੋ ਸਾਰਾ ਕੁਝ ਬਰਦਾਸ਼ਤ ਕਰ ਕੇ ਅੰਤਲੇ ਦਮਾਂ ਤਕ ਆਪਣੇ ਵਤਨ ਦੀ ਸੇਵਾ ਵਿਚ ਜੁਟਿਆ ਰਿਹਾ। ਉਸ ਵਤਨ ਦੀ ਖ਼ਾਤਿਰ ਜਿਸ ਲਈ ਉਸ ਨੇ ਲਿਖਿਆ ਸੀ :—

*"ਚੌੜਾ ਸਾਦਾ ਬੀਰਾਂ ਵਾਲਾ ਗੁਰੂਆਂ ਵਾਲਾ ਪੀਰਾਂ ਵਾਲਾ
ਆਸ਼ਕ ਮਸਤ ਫ਼ਕੀਰਾਂ ਵਾਲਾ, ਰਾਂਝਿਆਂ ਵਾਲਾ ਹੀਰਾਂ ਵਾਲਾ
ਨਦੀਆਂ, ਸੋਹਣਿਆਂ ਨੀਰਾਂ ਵਾਲਾ, ਜਨੱਤ ਜਿਹੇ ਕਸ਼ਮੀਰਾਂ ਵਾਲਾ
ਵਿਚ ਵਲੈਤੀਂ ਧੁੰਮਾਂ ਪਾਈਆਂ ਗੱਲਾਂ ਮੇਰੇ ਦੇਸ਼ ਦੀਆਂ
ਭਰ ਜੋਬਨ ਮੁਟਿਆਰਾਂ ਕੁੜੀਆਂ ਸ਼ਰਮ ਹੱਯਾ ਦੀਆਂ ਬੱਝੀਆਂ ਪੁੜੀਆਂ
ਜੀਵੇ ਮਾਹੀਆ ਮੈਂ ਮਰ ਜਾਵਾਂ ਸੋਹਣੀਆਂ ਸੋਹਣੀਆਂ ਤਰਨ ਝਨਾਵਾਂ
ਕੁੰਢੀਆਂ ਬੂਰੀਆਂ ਲਾਖੀਆਂ ਗਾਵਾਂ ਜੰਗਲ ਬੇਲੇ ਪਾਣੀਆਂ ਛਾਵਾਂ
ਕਣਕਾਂ ਛੋਲੇ ਮੁੰਜੀਆਂ ਝੋਨਾ ਖਾਵਣ ਲੋਹਾ ਉਗਲਣ ਸੋਨਾ
ਕਾਠ ਕਮਾਦਾਂ, ਫੁਟੀਆਂ, ਛਲੀਆਂ ਨਿਰੀਆਂ ਨੇ ਚਾਂਦੀ ਦੀਆਂ ਡਲੀਆਂ
ਜਟ ਦੇ ਮੁੜ੍ਹਕੇ ਵਿਚ ਤਾਸੀਰਾਂ, ਮਿੱਟੀ ਮਾਤ ਕਰੇ ਅਕਸੀਰਾਂ
ਲਾ ਦੇਵਣ ਰਿਜ਼ਕੇ ਦੀਆਂ ਥਹੀਆਂ ਹੱਲਾਂ ਮੇਰੇ ਦੇਸ਼ ਦੀਆਂ।

ਮੁਸਾਫ਼ਿਰ ਜੀ ਦੇ ਲੜਕੇ ਮਨਦੇਵ ਸਿੰਘ ਜੋ ਅਜਕਲ ਵਾਸ਼ਿੰਗਟਨ (ਅਮਰੀਕਾ) ਵਿਸ਼ਵ ਬੈਂਕ ਦਾ ਕਾਨੂੰਨੀ ਮਸ਼ੀਰ ਲਗਾ ਹੋਇਆ ਹੈ, ਦੀ ਸ਼ਾਦੀ ਦਿੱਲੀ ਦੇ ਸੁਰਗਵਾਸੀ ਮੇਅਰ ਬਾਵਾ ਬਚਿੱਤਰ ਸਿੰਘ ਦੀ ਲੜਕੀ ਨਾਲ ਹੋਈ। ਸ਼ਾਦੀ ਦੀ ਪਾਰਟੀ ਵਿਚ ਸ਼ਮੂਲੀਅਤ ਦੀ ਦਾਅਵਤ ਦੇਣ ਵਾਸਤੇ ਮੁਸਾਫ਼ਿਰ ਜੀ ਪ੍ਰਧਾਨ ਮੰਤਰੀ ਪੰਡਤ ਜਵਾਹਰ ਲਾਲ ਨਹਿਰੂ ਪਾਸ ਗਏ। ਨਹਿਰੂ ਚੂੰਕਿ ਮੁਸਾਫ਼ਿਰ ਜੀ ਨੂੰ ਬਹੁਤ ਪਿਆਰ ਸਤਿਕਾਰ ਕਰਦੇ ਸਨ, ਉਹਨਾਂ ਖੁਸ਼ੀ ਨਾਲ ਸ਼ਾਮਿਲ ਹੋਣ ਲਈ ਹਾਂ ਕਰ ਦਿੱਤੀ। ਜਦੋਂ ਪੰਡਤ ਜੀ ਪਾਰਟੀ ਤੇ ਪੁੱਜੇ ਤਾਂ ਉਥੇ ਕੋਠੀ ਦੇ ਅੰਦਰ ਬਾਹਰ ਭੀੜ ਬਹੁਤ ਜ਼ਿਆਦਾ ਸੀ। ਇਕ ਤਾਂ ਮੁਸਾਫ਼ਿਰ ਤੇ ਬਾਵਾ ਜੀ ਦੋਵੇਂ ਉੱਘੀਆਂ ਹਸਤੀਆਂ ਸਨ ਤੇ ਦੂਜਾ ਜਵਾਹਰ ਲਾਲ ਦੀ ਸ਼ਖ਼ਸੀਅਤ ਹੀ ਐਸੀ ਸੀ ਕਿ ਜਿਥੇ ਉਹਨਾਂ ਦੇ ਜਾਣ ਦਾ ਪਤਾ ਲਗ ਜਾਏ, ਲੋਕ ਦਰਸ਼ਨਾਂ ਲਈ ਟੁੱਟ ਪੈਂਦੇ ਸਨ।

ਪੰਡਤ ਜੀ ਨੂੰ ਕਾਰ ਵਿਚੋਂ ਉਤਰ ਕੇ ਕੋਠੀ ਦੇ ਅੰਦਰ ਜਾਣ ਵਿਚ ਵੀ ਮੁਸ਼ਕਲ

---

*ਮੇਰਾ ਦੇਸ਼, ਪੇਜ 20, ਜੀਵਨ ਪੰਧ

ਪੇਸ਼ ਆਈ। ਭੀੜ ਬੇ-ਪਨਾਹ ਸੀ ਤੇ ਉਨ੍ਹਾਂ ਦੇ ਦਰਸ਼ਨਾਂ ਦੀ ਇਕ ਝਲਕ ਲਈ ਉਤਾਵਲੇ ਲੋਕਾਂ ਵਲੋਂ ਧੱਕਾ ਧੱਕੀ ਵਿਚ ਪੰਡਤ ਜੀ ਨੂੰ ਵੀ ਧੱਕੇ ਲਗੇ ਤੇ ਪਿਛੋਂ ਜਦੋਂ ਉਹ ਚਾਹ ਦਾ ਪਿਆਲਾ ਪੀਣ ਲਗੇ ਤਾਂ ਧੱਕਾ ਮੁੱਕੀ ਵਿਚ ਉਹ ਵੀ ਉਨ੍ਹਾਂ ਦੇ ਹੱਥੋਂ ਡਿੱਗ ਪਿਆ। ਬੜੀ ਮੁਸ਼ਕਲ ਨਾਲ ਪੰਡਤ ਜੀ ਨੂੰ ਉਨ੍ਹਾਂ ਦੀ ਕਾਰ ਤਕ ਪਹੁੰਚਾਇਆ ਗਿਆ। ਕਾਰ ਚਲੀ ਤਾਂ ਮੇਜ਼ਬਾਨਾਂ ਦੇ ਸਾਹ ਵਿਚ ਸਾਹ ਆਇਆ। ਭੀੜ ਵਲੋਂ ਜ਼ਬਤ ਕਾਇਮ ਨਾ ਰਖਣ ਤੇ ਮੁਸਾਫ਼ਿਰ ਬੜੇ ਪ੍ਰੇਸ਼ਾਨ ਹੋਏ। ਵਡਿਆਈ ਦੀ ਬਜਾਏ ਉਲਟਾ ਨਮੋਸ਼ੀ ਮਿਲ ਗਈ। ਪੰਡਤ ਜੀ ਦਾ ਵੀ ਫ਼ਿਕਰ ਕਿ ਉਨ੍ਹਾਂ ਬੁਰਾ ਹੀ ਨਾ ਮਨਾਇਆ ਹੋਵੇ। ਦੂਜੇ ਦਿਨ ਮੁਸਾਫ਼ਿਰ ਪੰਡਤ ਜੀ ਨੂੰ ਮਿਲਣ ਗਏ। ਤਾਂ ਜੋ ਪਹਿਲੇ ਦਿਨ ਹੋਈ ਬੇ-ਜ਼ਬਤੀ ਦੀ ਤਲਾਫ਼ੀ ਲਈ ਖਿਮਾ ਮੰਗਣ ਪਰ ਉਥੇ ਜਾ ਕੇ ਉਨ੍ਹਾਂ ਦੇ ਜ਼ਰਖ਼ੇਜ਼ ਦਿਮਾਗ਼ ਨੂੰ ਹੋਰ ਹੀ ਗੱਲ ਸੁਝੀ। ਪੰਡਤ ਜੀ ਦੇ ਚਿਹਰੇ ਤੇ ਕੁਝ ਰੋਸ ਜਿਹਾ ਵੇਖ ਕੇ ਉਨ੍ਹਾਂ ਦੇ ਕੁਝ ਕਹਿਣ ਤੋਂ ਪਹਿਲਾਂ ਹੀ ਕਿਹਾ "ਪੰਡਤ ਜੀ ਕਲ ਆਪ ਨੇ ਹਮਾਰੇ ਸਾਥ ਖ਼ੂਬ ਕੀ, ਹਮੇਂ ਇਤਨੇ ਧੱਕੇ ਦਿਲਵਾਏ ਕਿ ਸਾਰੀ ਉਮਰ ਯਾਦ ਰਖੇਂਗੇ।"

*"ਪੰਡਤ ਜੀ ਨੇ ਕਿਹਾ :—ਮੈਂ ਨੇ ਆਪ ਕੋ ਧੱਕੇ ਦਿਲਵਾਏ ?"

ਮੁਸਾਫ਼ਿਰ ਨੇ ਜਵਾਬ ਦਿਤਾ, "ਔਰ ਕਿਸ ਨੇ, ਆਪ ਨਾ ਹੋਤੇ ਤੋ ਹਮੇਂ ਧੱਕੇ ਮਾਰਨੇ ਵਾਲੇ ਕੌਨ ਥੇ। ਲੋਕ ਤੋ ਆਪ ਕੇ ਦਰਸ਼ਨੋਂ ਕੇ ਲੀਏ ਬਿਨਾ ਕਿਸੀ ਦਾਅਵਤ ਕੇ ਜਮ੍ਹਾਂ ਹੋ ਗਏ।"

ਪੰਡਤ ਜੀ "ਉਲਟੀ ਬਾਤ" ਦਾ ਜੁਮਲਾ ਕਹਿ ਕੇ ਹੱਸ ਪਏ ਤੇ ਮੁਸਾਫ਼ਿਰ ਦੀ ਪ੍ਰੇਸ਼ਾਨੀ ਦੂਰ ਹੋ ਗਈ। ਮੁਸਾਫ਼ਿਰ ਪੰਡਤ ਜੀ ਦੇ ਬਹੁਤ ਨੇੜੇ ਸਨ। ਸਾਹਿਤਕਾਰ ਮੁਸਾਫ਼ਿਰ ਨੇ ਇਕ ਥਾਂ ਸਾਹਿਤਕਾਰ ਜਵਾਹਰ ਲਾਲ ਬਾਰੇ ਇੰਜ ਲਿਖਿਆ :—

"ਜਵਾਹਰ ਲਾਲ ਜੀ ਦਾ ਲਿਖਾਰੀ ਰੂਪ ਨਿਰੂਪਣ ਕਰਨਾ ਔਖਾ ਵੀ ਹੈ ਤੇ ਸੌਖਾ ਵੀ। ਔਖਾ ਇਸ ਵਾਸਤੇ ਕਿ ਆਪ ਦੀ ਮਸ਼ਹੂਰੀ ਤੇ ਹਰਦਿਲ ਅਜ਼ੀਜ਼ੀ ਪਹਿਲੇ ਦਰਜੇ ਦੇ ਰਾਜਸੀ ਨੇਤਾ ਦੇ ਤੌਰ ਤੇ ਇਤਨੀ ਜ਼ਿਆਦਾ ਹੈ ਕਿ ਉਹ ਇਨ੍ਹਾਂ ਦੇ ਸਾਹਿਤਿਕ ਪਾਸੇ ਨੂੰ ਨਿਖਰਨ ਨਹੀਂ ਦਿੰਦੀ। ਸਾਧਾਰਨ ਦੇਸ਼ਵਾਸੀ ਨੇ ਉਸ ਨੂੰ ਕਿਤਾਬਾਂ ਰਾਹੀਂ ਪੜ੍ਹਿਆ। ਅੱਖਾਂ ਨਾਲ ਵੇਖ ਕੇ ਉਸ ਨਾਲ ਪਿਆਰ ਕੀਤਾ। ਨਿੱਕੇ ਨਿੱਕੇ ਬੱਚਿਆਂ ਨੇ ਚਾਚਾ ਨਹਿਰੂ ਦੀਆਂ ਪੋਥੀਆਂ ਨਹੀਂ ਪੜ੍ਹੀਆਂ। ਫਿਰ ਵਧੀਕ ਪੋਥੀਆਂ ਰਚਨ ਦੀ ਉਸ ਨੂੰ ਵੇਹਲ ਵੀ ਕਿਹੜੀ ਮਿਲੀ ਹੈ। ਪ੍ਰਸਿੱਧ ਜਰਨਲਿਸਟ ਹਾਰਵੀ ਬਰੇਟ ਨੇ ਆਪਣੀ ਕਿਤਾਬ ਵਾਸਤੇ ਜਵਾਹਰ ਲਾਲ ਤੋਂ ਮਜ਼ਮੂਨ ਮੰਗਿਆ ਸੀ ਤਾਂ ਆਪ ਨੇ ਉੱਤਰ ਦਿੱਤਾ ਸੀ ਕਿ ਤੂੰ ਮੈਨੂੰ ਫਿਰ ਜੇਲ੍ਹ ਵਿਚ ਭੇਜਣਾ ਚਾਹੁੰਦਾ ਹੈਂ। ਇਹ ਜਵਾਬ ਉਸ ਨੂੰ ਜ਼ਰੂਰ ਓਪਰਾ ਜਿਹਾ ਲੱਗਾ ਹੋਵੇਗਾ, ਪਰ ਜਵਾਹਰ ਲਾਲ ਨੇ ਜੋ ਕੁਝ ਵੀ ਲਿਖਿਆ ਹੈ ਉਹ ਜੇਲ੍ਹ ਵਿਚ ਹੀ ਲਿਖਿਆ ਹੈ। ਜਵਾਹਰ ਲਾਲ ਜੀ ਦੀ ਦੇਸ਼-ਸੇਵਾ ਤੇ ਕੀਤੇ ਹੋਏ ਹੋਰ ਕੰਮਾਂ ਵਲ ਤਾਂ ਸੁੱਤੇ ਸਿੱਧ ਹੀ ਹਰ ਇਕ ਦਾ ਧਿਆਨ

*ਪੇਜ 20, ਵੇਖਿਆ ਸੁਣਿਆ, ਜਵਾਹਰ ਲਾਲ

ਚਲਾ ਜਾਂਦਾ ਹੈ ਪਰ ਉਨ੍ਹਾਂ ਨੂੰ ਲਿਖਾਰੀ ਦੇ ਰੂਪ ਵਿਚ ਵੇਖਣ ਲਈ ਉਚੇਚ ਕਰਨ ਦੀ ਲੋੜ ਪੈਂਦੀ ਹੈ। ਇਸੇ ਲਈ ਮੈਂ ਇਸ ਨੂੰ ਔਖਾ ਕੰਮ ਕਿਹਾ ਹੈ। ਪਰ ਇਹ ਸੌਖਾ ਇਸ ਵਾਸਤੇ ਹੈ ਕਿ ਉਨ੍ਹਾਂ ਦੀਆਂ ਕੁਝ ਰਚਨਾਵਾਂ ਨੇ ਸੰਸਾਰਕ ਪ੍ਰਸਿੱਧੀ ਪ੍ਰਾਪਤ ਕਰ ਲਈ ਹੈ। ਉਨ੍ਹਾਂ ਰਚਨਾਵਾਂ ਦੇ ਆਧਾਰ ਤੇ ਉਨ੍ਹਾਂ ਦਾ ਚੰਗਾ ਲਿਖਾਰੀ ਹੋਣਾ ਆਪਣੇ ਆਪ ਪ੍ਰਗਟ ਹੋ ਜਾਂਦਾ ਹੈ। ਉਨ੍ਹਾਂ ਦੀ ਸਵੈ-ਜੀਵਨੀ ਨੂੰ ਸੰਸਾਰ ਭਰ ਵਿਚ ਬੜੀ ਮਹਾਨਤਾ ਮਿਲੀ ਹੈ। ਕਈਆਂ ਜ਼ਬਾਨਾਂ ਵਿਚ ਉਸ ਨੂੰ ਪ੍ਰਕਾਸ਼ਤ ਕਰਨ ਦੀ ਲੋੜ ਅਨੁਭਵ ਕੀਤੀ ਗਈ ਹੈ। ਆਪ ਨੇ ਆਪਣੀ ਇਕਲੌਤੀ ਬੇਟੀ ਇੰਦਿਰਾ ਨੂੰ ਜੋ ਚਿੱਠੀਆਂ ਲਿਖੀਆਂ ਹਨ, ਉਨ੍ਹਾਂ ਚਿੱਠੀਆਂ ਦਾ ਸੰਗ੍ਰਹਿ ਤਾਂ ਸਾਹਿਤ ਦਾ ਇਕ ਸਮੁੰਦਰ ਹੈ। ਉਸ ਵਿਚ ਜਿਤਨਾ ਕੋਈ ਡੂੰਘਾ ਗੋਤਾ ਲਾਵੇਗਾ ਉਹ ਸੁੱਚੇ ਤੋਂ ਸੁੱਚੇ ਮੋਤੀ ਪ੍ਰਾਪਤ ਕਰੇਗਾ। ਸੰਸਾਰ ਪ੍ਰਸਿੱਧ ਲਿਖਾਰੀ ਜੌਹਨ ਗੰਥਰ ਦੀ ਰਾਏ ਹੈ ਕਿ ਜਵਾਹਰ ਲਾਲ ਵਰਗੀ ਅੰਗ੍ਰੇਜ਼ੀ ਬੋਲਣ ਤੇ ਲਿਖਣ ਵਾਲੇ ਸੰਸਾਰ ਵਿਚ ਇਕ ਦਰਜਨ ਬੰਦੇ ਹੀ ਹੋਣਗੇ। ਬਦੇਸ਼ੀ ਜ਼ਬਾਨ ਵਿਚ ਇਤਨੀ ਪ੍ਰਬੀਨਤਾ ਹਾਸਲ ਕਰਨਾ ਸਾਧਾਰਨ ਗੱਲ ਨਹੀਂ।

ਇਸ ਵਿਚ ਸ਼ੱਕ ਨਹੀਂ ਕਿ ਜਵਾਹਰ ਲਾਲ ਦਾ ਨਾਮ ਇਕ ਰਾਜਸੀ ਨੇਤਾ ਦੇ ਤੌਰ ਤੇ ਕਈ ਪੀੜ੍ਹੀਆਂ ਤਕ ਭੁਲਾਇਆ ਨਹੀਂ ਜਾ ਸਕੇਗਾ, ਪਰ ਉਸ ਦੀ ਵੀ ਇਕ ਹੱਦ ਹੋਵੇਗੀ। ਮਗਰ ਇਸ ਦੀ ਕੋਈ ਹੱਦ ਨਹੀਂ, ਸਾਹਿਤਕਾਰ ਜਵਾਹਰ ਲਾਲ ਕਦੇ ਵੀ ਨਹੀਂ ਭੁੱਲਣਾ।"

ਮੁਸਾਫ਼ਿਰ ਜੀ ਜਦੋਂ ਇਕ ਮਿੱਤਰਤਾ ਡੇਲੀਗੇਸ਼ਨ ਨਾਲ ਰੂਸ ਗਏ ਤਾਂ ਆਪ ਨੇ ਲੈਨਿਨ ਤੇ ਕਵਿਤਾ ਲਿਖੀ। ਜਦੋਂ ਉਨ੍ਹਾਂ ਨੇ ਇਹ ਕਵਿਤਾ ਇਕ ਜਾਰਜੀਅਨ ਕਵੀ ਨੂੰ ਸੁਣਾਈ ਤਾਂ ਉਸ ਨੇ ਅਗੋਂ ਕਿਹਾ ਕਿ ਜਵਾਹਰ ਲਾਲ ਤੇ ਵੀ ਕਵਿਤਾ ਸੁਣਾਓ। ਮੁਸਾਫ਼ਿਰ ਕੋਲ ਉਸ ਵੇਲੇ ਐਸੀ ਕੋਈ ਕਵਿਤਾ ਨਹੀਂ ਸੀ ਤੇ ਉਨ੍ਹਾਂ ਨੇ ਦਿਲ ਦਿਲ ਵਿਚ ਬੜੀ ਸ਼ਰਮ ਮਹਿਸੂਸ ਕੀਤੀ। ਉਸ ਕਵੀ ਦੇ ਸਵਾਲ ਵਿਚ ਬਹੁਤ ਕੁਝ ਲੁਕਿਆ ਹੋਇਆ ਸੀ। ਅਰਥ ਭਰਪੂਰ ਸੀ ਉਸ ਦੀ ਗੱਲ ਕਿ ਜਿਸ ਨੇ ਲੈਨਿਨ ਤੇ ਕਵਿਤਾ ਲਿਖੀ ਹੈ, ਉਸ ਨੇ ਆਪਣੇ ਮੁਲਕ ਦੇ ਨੇਤਾ ਜਵਾਹਰ ਲਾਲ ਤੇ ਤਾਂ ਜ਼ਰੂਰ ਹੀ ਲਿਖੀ ਹੋਵੇਗੀ। ਮੁਸਾਫ਼ਿਰ ਨੇ ਆਪਣੇ ਟਿਕਾਣੇ ਤੇ ਪਹੁੰਚ ਕੇ ਪਹਿਲਾ ਕੰਮ ਜਵਾਹਰ ਲਾਲ ਤੇ ਕਵਿਤਾ ਲਿਖੀ ਤੇ ਰਾਤ ਦੇ ਖਾਣੇ ਤੇ ਉਹੋ ਕਵੀ ਜਦੋਂ ਫਿਰ ਮਿਲਿਆ, ਤਾਂ ਉਸ ਨੂੰ ਸੁਣਾਈ।

ਕਵਿਤਾ ਦੇ ਸ਼ੇਅਰ ਇਸ ਤਰ੍ਹਾਂ ਸਨ :—

"ਸਾਗਰੋਂ ਮੋਤੀ ਮਿਲਣ ਵਿਚ ਪਰਬਤਾਂ ਦੇ ਲਾਲ ਨੇ,
ਗੰਭੀਰਤਾ ਤੇ ਬੀਰਤਾ ਦੋਵੇਂ ਹੀ ਨਾਲੋਂ ਨਾਲ ਨੇ।
ਸੋਚ ਡੂੰਘੀ ਸਾਗਰੋਂ, ਪਰਬਤ ਤੋਂ ਮਜ਼ਬੂਤੀ ਲਈ
ਅੰਸ਼ ਮੋਤੀ ਲਾਲ ਦੀ ਮੇਰੇ ਜਵਾਹਰ ਲਾਲ ਨੇ।"

ਡਾਕਟਰ ਅਨੂਪ ਸਿੰਘ ਨੇ ਜਾਰਜੀਅਨ ਕਵੀ ਨੂੰ ਇਨ੍ਹਾਂ ਸਤਰਾਂ ਦਾ ਮਤਲਬ ਇਸ ਤਰ੍ਹਾਂ ਸਮਝਾਇਆ :—

"ਜਵਾਹਰ ਲਾਲ ਮੋਤੀ ਲਾਲ ਦਾ ਪੁੱਤਰ ਹੈ, ਮੋਤੀ ਸਮੁੰਦਰ ਵਿਚੋਂ ਮਿਲਦੇ ਹਨ ਤੇ ਲਾਲ ਪਹਾੜਾਂ ਵਿਚੋਂ । ਇਸ ਤਰ੍ਹਾਂ ਜਵਾਹਰ ਲਾਲ ਨਹਿਰੂ ਨੂੰ ਗੰਭੀਰਤਾ ਤੇ ਬੀਰਤਾ ਦੋਵੇਂ ਵਿਰਸੇ ਵਿਚ ਮਿਲੀਆਂ ਹਨ । ਜਵਾਹਰ ਲਾਲ ਹੁਣ ਗੰਭੀਰਤਾ ਤੇ ਸਿਆਣਪ ਨਾਲ ਦੇਸ਼ ਨਿਰਮਾਣ ਕਰ ਰਿਹਾ ਹੈ, ਤੇ ਆਜ਼ਾਦੀ ਲੈਣ ਲਈ.ਉਹ ਬੀਰਤਾ ਨਾਲ ਲੜਿਆ ਸੀ ।"

ਜਾਰਜੀਅਨ ਕਵੀ ਬੜਾ ਖ਼ੁਸ਼ ਹੋਇਆ ਤੇ ਕਹਿਣ ਲਗਾ "ਇਹ ਸਤਰਾਂ ਮੈਨੂੰ ਕਵੀ ਆਪ ਇਸੇ ਜ਼ਬਾਨ ਤੇ ਇਸੇ ਲਿਪੀ ਵਿਚ ਲਿਖ ਕੇ ਦੇਵੇ ਤੇ ਮੈਂ ਇਕ ਪਵਿੱਤਰ ਸੁਗਾਤ ਦੇ ਤੌਰ ਤੇ ਹਮੇਸ਼ਾਂ ਆਪਣੇ ਪਾਸ ਰਖਾਂਗਾ ।"

ਜਦੋਂ ਚੀਨ ਨੇ ਸਾਡੇ ਦੇਸ਼ ਤੇ ਹਮਲਾ ਕਰ ਦਿਤਾ ਤਾਂ ਲੋਕ ਸਭਾ ਵਿਚ ਤਕਰੀਰ ਕਰਦਿਆਂ ਮੁਸਾਫ਼ਿਰ ਨੇ ਇੰਜ ਕਿਹਾ :—

ਚੀਨ ਨੇ ਸਾਡੇ ਘਰ ਵਿਚ ਇਕ ਪੱਥਰ ਸੁੱਟਿਆ ਹੈ ਇਹ ਵੇਖਣ ਲਈ ਕਿ ਘਰ ਵਾਲੇ ਜਾਗਦੇ ਹਨ ਕਿ ਨਹੀਂ । ਜਿਨ੍ਹਾਂ ਮੈਂਬਰਾਂ ਨੇ ਸਾਡੀ ਅਹਿੰਸਾ ਦੀ ਪਾਲਸੀ ਦੀ ਨਿੰਦਾਂ ਕੀਤੀ ਹੈ ਉਹਨਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਆਜ਼ਾਦੀ ਮਿਲਣ ਤੋਂ ਬਾਅਦ ਬਹੁਤ ਸਾਰੀਆਂ ਚੀਜ਼ਾਂ ਬਦਲ ਗਈਆਂ ਹਨ । ਅਜ ਕਸ਼ਮੀਰ ਦਾ ਸਾਡੇ ਹੱਥ ਵਿਚ ਹੋਣਾ ਬਦਲੀ ਹੋਈ ਪਾਲਿਸੀ ਦਾ ਸਬੂਤ ਹੈ । ਉਸ ਵਕਤ ਮਹਾਤਮਾ ਗਾਂਧੀ ਵੀ ਜ਼ਿੰਦਾ ਸਨ । ਇਹ ਗੱਲ ਠੀਕ ਹੈ ਕਿ ਸਾਡੇ ਮਨ ਦਾ ਰੁੱਖ਼ ਕੁਝ ਐਸਾ ਹੀ ਰਿਹਾ ਹੈ । ਜਿਥੋਂ ਤਕ ਕੁਰਬਾਣੀ ਦੇਣ ਦਾ ਸੰਬੰਧ ਹੈ, ਉਹ ਸਾਡੇ ਸਿਪਾਹੀਆਂ ਤੇ ਜਨਤਾ ਵਿਚ ਮੌਜੂਦ ਹੈ ਇਸ ਦਾ ਸਬੂਤ ਸਾਨੂੰ ਮਿਲ ਗਿਆ ਹੈ ਤੇ ਅਗੋਂ ਵੀ ਮਿਲਦਾ ਰਹੇਗਾ ।

ਚੀਨ ਨੇ ਸਾਡੀ ਅਣਖ ਨੂੰ ਵੰਗਾਰਿਆ ਹੈ । ਇਸ ਸਿਲਸਿਲੇ ਵਿਚ ਮੈਨੂੰ ਭਾਰਤ ਵਿਚ ਮੁਗ਼ਲ ਇਤਿਹਾਸ ਦਾ ਇਕ ਵਾਕਿਆ ਯਾਦ ਆਉਂਦਾ ਹੈ ! ਗੁਲਾਮ ਕਾਦਰ ਰੋਹੇਲੇ ਨੇ ਦਿੱਲੀ ਤੇ ਹਮਲਾ ਕਰ ਕੇ ਮੁਗਲ ਬਾਦਸ਼ਾਹ ਨੂੰ ਕੈਦ ਕਰ ਲਿਆ । ਤੈਮੂਰੀ ਖ਼ਾਨਦਾਨ ਦੀਆਂ ਔਰਤਾਂ ਨੂੰ ਬੇ-ਇੱਜ਼ਤ ਕਰਨ ਲਈ, ਆਪਣੇ ਸਾਹਮਣੇ ਨਾਚ ਕਰਨ ਲਈ ਮਜਬੂਰ ਕੀਤਾ ਗਿਆ । ਇਹ ਸਭ ਕੁਝ ਕਰਨ ਤੋਂ ਬਾਅਦ ਉਸ ਨੇ ਪਰਖਣਾ ਚਾਹਿਆ ਕਿ ਇਨ੍ਹਾਂ ਵਿਚ ਤੈਮੂਰੀ ਖ਼ੂਨ ਬਾਕੀ ਹੈ, ਕਿ ਨਹੀਂ । ਰੋਹੇਲੇ ਨੇ ਆਪਣੇ ਗਾਤਰਿਉਂ ਤਲਵਾਰ ਲਾਹ ਕੇ ਆਪਣੇ ਸਾਹਮਣੇ ਰਖ ਦਿਤੀ ਜਿਸ ਤਰ੍ਹਾਂ ਕਿ ਉਹ ਆਪਣੀ ਤਲਵਾਰ ਤੋਂ ਬੇ-ਖ਼ਬਰ ਹੋਵੇ ।

ਥੋੜ੍ਹੀ ਦੇਰ ਪਿਛੋਂ ਉਸ ਤਲਵਾਰ ਸੰਭਾਲ ਕੇ ਤੈਮੂਰੀ ਖ਼ਾਨਦਾਨ ਦੀਆਂ ਔਰਤਾਂ ਨੂੰ ਸੰਬੋਧਨ ਕਰਦਿਆਂ ਕਿਹਾ ਕਿ ਜਿਸ ਸ਼ਖ਼ਸ਼ ਨੇ ਬਾਦਸ਼ਾਹ ਤੇ ਹਮਲਾ ਕੀਤਾ ਹੋਵੇ, ਉਹ ਆਪਣੀ ਤਲਵਾਰ ਤੋਂ ਬੇਖ਼ਬਰ ਨਹੀਂ ਹੋ ਸਕਦਾ । ਮੈਂ ਸਿਰਫ਼ ਪਰਖਣਾ ਚਾਹੁੰਦਾ ਸੀ ਕਿ ਸ਼ਾਹੀ ਖ਼ਾਨਦਾਨ ਦੀਆਂ ਔਰਤਾਂ ਵਿਚ ਕੋਈ ਅਣਖ ਬਾਕੀ ਹੈ ਕਿ ਨਹੀਂ । ਜੇ ਹੁੰਦੀ ਤਾਂ, ਉਹਨਾਂ ਵਿਚੋਂ ਕਿਸੇ ਦਾ ਹੱਥ ਮੇਰੀ ਤਲਵਾਰ ਵਲ ਜ਼ਰੂਰ ਵੱਧਦਾ ।

ਇਸ ਵਾਕੇ ਤੇ ਪ੍ਰਸਿੱਧ ਉਰਦੂ ਸ਼ਾਇਰ ਅਲਾਮਾਂ ਇਕਬਾਲ ਨੇ ਇਸ ਤਰ੍ਹਾਂ ਲਿਖਿਆ :—

ਫਿਰ ਉਠਾ ਔਰ ਤੈਮੂਰੀ ਹਰਮ ਸੇ ਯੂੰ ਲਗਾ ਕਹਿਨੇ
ਸ਼ਿਕਾਇਤ ਚਾਹੀਏ ਤੁਝ ਕੋ ਨ ਕੁਛ ਅਪਨੇ ਮੁਕੱਦਰ ਸੇ
ਮੇਰਾ ਮਸਨਦ ਪੇ ਸੋ ਜਾਨਾ ਬਨਾਵਟ ਥੀ ਤਕੱਲਫ਼ ਥਾ
ਕਿ ਗ਼ਫ਼ਲਤ ਦੂਰ ਹੈ ਸ਼ਾਨੇ ਸਫ਼ੇ ਆਰਾਨੇ ਲਸ਼ਕਰ ਸੇ
ਮੇਰਾ ਮਕਸਦ ਥਾ ਇਸ ਸੇ ਕਿ ਕੋਈ ਤੈਮੂਰ ਕੀ ਬੇਟੀ
ਮੁਝੇ ਗ਼ਾਫ਼ਿਲ ਸੱਮਝ ਕਰ ਮਾਰ ਡਾਲੇ ਮੇਰੇ ਖੰਜਰ ਸੇ
ਮਗਰ ਯਿਹ ਰਾਜ਼ ਆਖ਼ਿਰ ਖੁਲ੍ਹ ਗਿਆ ਸਾਰੇ ਜ਼ਮਾਨੇ ਪਰ
ਕਿ ਗ਼ੈਰਤ ਨਾਮ ਹੈ ਜਿਸ ਕਾ ਗਈ ਤੈਮੂਰ ਕੇ ਘਰ ਸੇ ।

ਮੈਂ ਸਮਝਦਾ ਹਾਂ ਕਿ ਏਸ ਵੇਲੇ ਰੌਹੇਲਾ ਚੀਨ ਸਾਡੀ ਗ਼ੈਰਤ ਦਾ ਇਮਤਿਹਾਨ ਲੈ ਰਿਹਾ ਹੈ । ਇਸ ਇਮਤਿਹਾਨ ਵਿਚ ਜੇ ਅਸੀਂ ਕਿਸੇ ਤਰ੍ਹਾਂ ਕਮਜ਼ੋਰ ਸਾਬਤ ਹੁੰਦੇ ਹਾਂ ਤਾਂ ਇਸ ਵਿਚ ਬਦਨਾਮੀ ਦੀ ਹੀ ਗੱਲ ਨਹੀਂ, ਸਾਰੇ ਦੇਸ਼ ਦਾ ਗੌਰਵ ਹੀ ਬੈਠ ਜਾਏਗਾ ।

ਪਾਰਲੀਮੈਂਟ ਦੇ ਮੈਂਬਰਾਂ ਨੂੰ ਖ਼ਾਸ ਤੌਰ ਤੇ ਇਹ ਧਿਆਨ ਰਖਣਾ ਚਾਹੀਦਾ ਹੈ ਕਿ ਲੋਕਾਂ ਵਿਚ ਜਜ਼ਬਾ ਹੈ, ਸਿਰਫ਼ ਇਸ ਨੂੰ ਜਥੇਬੰਦ ਕਰਨ ਦੀ ਲੋੜ ਹੈ ਤਾਂ ਜੋ ਇਹ ਜਜ਼ਬਾ ਦੇਰ ਤਕ ਕਾਇਮ ਰਹਿ ਸਕੇ । ਸਾਡੇ ਜਵਾਨਾਂ ਦੀ ਬਹਾਦਰੀ ਤੇ ਦਲੇਰੀ ਸ਼ਲਾਘਾਯੋਗ ਹੈ । ਜੇ ਉਨ੍ਹਾਂ ਨੂੰ ਵਕਤ ਸਿਰ ਜ਼ਰੂਰੀ ਸਾਮਾਨ ਮਿਲ ਜਾਏ ਤਾਂ ਉਹ ਵਧੀਕ ਕਾਮਯਾਬੀ ਨਾਲ ਲੜਨਗੇ । ਬੇਹਤਰ ਹਥਿਆਰ ਤੇ ਦੂਸਰੀਆਂ ਚੀਜ਼ਾਂ ਮੁਹੱਈਆ ਕਰਨ ਵਲ ਜ਼ਿਆਦਾ ਧਿਆਨ ਦੇਣਾ ਚਾਹੀਦਾ ਹੈ, ਬਜਾਏ ਇਸ ਦੇ ਕਿ ਅਸੀਂ ਚੋਭਵੀਆਂ ਤਕਰੀਰਾਂ ਕਰੀਏ । ਸਿਰਫ਼ ਪੰਜਾਬ ਨੇ ਹੀ ਨਹੀਂ ਬਲਕਿ ਬਾਕੀ ਸੂਬਿਆਂ ਨੇ ਭੀ ਚਗਾ ਗੁੱਸਾ ਪ੍ਰਗਟ ਕੀਤਾ ਹੈ ।

ਹਿੰਦੁਸਤਾਨ ਤੇ ਹਮਲੇ ਵੀ ਹੁੰਦੇ ਰਹੇ ਹਨ ਪਰ ਚੀਨ ਦਾ ਹਮਲਾ ਆਪਣੀ ਕਿਸਮ ਦਾ ਪਹਿਲਾ ਹਮਲਾ ਹੈ । ਪਹਿਲਾਂ ਹਮਲਾ ਆਵਰ ਦੁਸ਼ਮਣ ਬਣ ਕੇ ਆਉਂਦੇ ਸਨ, ਇਹ ਦੋਸਤ ਬਣ ਕੇ ਆਇਆ ਹੈ, ਇਸ ਵਾਸਤੇ ਅਸੀਂ ਧੋਖਾ ਖਾ ਗਏ । ਹੁਣ ਸਾਨੂੰ ਸਾਵਧਾਨ ਹੋ ਜਾਣਾ ਚਾਹੀਦਾ ਹੈ । ਦੇਸ਼ ਵਿਚ ਐਸਾ ਵਾਤਾਵਰਣ ਪੈਦਾ ਕਰਨਾ ਚਾਹੀਦਾ ਹੈ ਜਿਸ ਨਾਲ ਲੋਕਾਂ ਦੇ ਦਿਲਾਂ ਵਿਚ ਲੜਨ ਵਾਲੇ ਜਵਾਨਾਂ ਸਬੰਧੀ ਹਮਦਰਦੀ ਵਾਲਾ ਜਜ਼ਬਾ ਪੈਦਾ ਹੋ ਜਾਵੇ । ਸਾਡਾ ਫ਼ਰਜ਼ ਹੈ ਕਿ ਅਸੀਂ ਉਹਨਾਂ ਜਵਾਨਾਂ ਦੇ ਪਰਵਾਰਾਂ ਦੀ ਹਿਫ਼ਾਜ਼ਤ ਤੇ ਬੱਚਿਆਂ ਦੀ ਤਾਲੀਮ ਦਾ ਖ਼ਿਆਲ ਕਰੀਏ । ਜੇ ਉਹਨਾਂ ਦੀ ਪਿਛੇ ਕੋਈ ਜ਼ਮੀਨ ਹੋਵੇ ਤਾਂ ਉਹਦਾ ਇੰਤਜ਼ਾਮ ਕਰਨਾ ਚਾਹੀਦਾ ਹੈ । ਸਾਡੀ ਕੁਰਬਾਨੀ ਫਲ ਲੈ ਆਏਗੀ ।

ਕੌਮਾਂ ਮਰਦੀਆਂ ਨਹੀਂ
ਜੇ ਮਰਦੀਆਂ ਹਨ,
ਉਹ ਮਰਦੀਆਂ ਨੇ ਜੋ
ਮਰਨੋਂ ਡਰਦੀਆਂ ਹਨ ।"

ਰਾਜਨੀਤਕ ਤੇ ਸਾਹਿਤਕ ਨਿਪੁੰਨਤਾ ਤੋਂ ਇਲਾਵਾ ਮੁਸਾਫ਼ਿਰ ਦਾ ਇਕ ਹੋਰ

ਰੋਸ਼ਨ ਪਹਿਲੂ ਉਸ ਦਾ ਹਾਸ ਰਸ ਦਾ ਪਹਿਲੂ ਸੀ ।

ਅੰਗ੍ਰੇਜ਼ੀ ਦਾ ਨਾਮਵਰ ਲਿਖਾਰੀ ਹੋਰੇਸਵਾਲਪੋਲ ਲਿਖਦਾ ਹੈ :—''ਜ਼ਿੰਦਗੀ ਉਹਨਾਂ ਲੋਕਾਂ ਲਈ ਇਕ ਕਾਮੇਡੀ ਅਥਵਾ ਸੁਖਾਂਤ ਨਾਟਕ ਹੈ ਜੋ ਸੋਚਦੇ ਹਨ । ਉਹਨਾਂ ਲਈ ਇਕ ਟਰੈਜੇਡੀ ਭਾਵ ਦੁਖਾਂਤ ਨਾਟਕ ਜੋ ਮਹਿਸੂਸ ਕਰਦੇ ਹਨ ।

ਗਿ: ਗੁਰਮੁਖ ਸਿੰਘ ਮੁਸਾਫ਼ਿਰ ਨੇ ਯਕੀਨਨ ਜ਼ਿੰਦਗੀ ਦੇ ਖੇਲ ਨੂੰ ਇਕ ਸੁਖਾਂਤ ਨਾਟਕ ਦੇ ਤੌਰ ਤੇ ਖੇਡਿਆ । ਵੈਸੇ ਵੇਖਿਆ ਜਾਵੇ ਤਾਂ ਮੁਸਾਫ਼ਿਰ ਨੇ ਕੋਈ ਘੱਟ ਔਕੜਾਂ ਨਹੀਂ ਵੇਖੀਆਂ । ਇਨ੍ਹਾਂ ਸਭ ਔਕੜਾਂ ਦਾ ਅਹਿਸਾਸ ਤਾਂ ਕੁਦਰਤੀ ਸੀ ਪਰ ਦੁੱਖਾਂ ਨੂੰ ਲੰਮੇ ਚਿਰ ਲਈ ਪੱਲੇ ਬੰਨ੍ਹ ਰਖਣਾ ਮੁਸਾਫ਼ਿਰ ਦੇ ਸੁਭਾਅ ਤੇ ਫ਼ਿਤਰਤ ਵਿਚ ਨਹੀਂ ਸੀ । ਭਾਣਾ ਮੰਨ ਕੇ ਮੁੜ ਆਪਣੇ ਕੰਮ ਵਿਚ ਰੁਝ ਜਾਣਾ, ਉਸ ਦੀ ਸਿਫ਼ਤ ਸੀ । ਆਪਣੀਆਂ ਕਹਾਣੀਆਂ, ਕਵਿਤਾਵਾਂ ਤੇ ਲਿਖਤਾਂ ਵਿਚ ਤਾਂ ਇਨ੍ਹਾਂ ਦੁੱਖਾਂ ਦਾ ਜ਼ਿਕਰ ਕੀਤਾ ਪਰ ਜ਼ਿੰਦਗੀ ਦੇ ਖੇੜੇ ਨੂੰ ਹੱਥੋਂ ਨਹੀਂ ਜਾਣ ਦਿੱਤਾ । ਆਖ਼ਰੀ ਦਮਾਂ ਤਕ ਆਪਣਾ ਇਹ ਸੁਭਾਓ ਕਾਇਮ ਰੱਖਿਆ । "ਚਿੰਤਾ ਤਾਕੀ ਕੀਜੀਐ ਜੋ ਅਨਹੋਣੀ ਹੋਏ" ਦਾ ਮਹਾਂ ਵਾਕ ਉਹਨਾਂ ਤੇ ਐਨ ਪੂਰਾ ਪੂਰਾ ਘਟਦਾ ਹੈ ।

ਮੁਸੀਬਤ ਦੇ ਵਕਤ ਨੂੰ ਹੱਸ ਕੇ ਜਾਂ ਮਖ਼ੌਲ ਵਿਚ ਟਾਲਣਾ ਮੁਸਾਫ਼ਿਰ ਦਾ ਹੀ ਹਿੱਸਾ ਸੀ । 1937 ਦੀਆਂ ਅਸੈਂਬਲੀ ਚੋਣਾਂ ਤੋਂ ਪਿੱਛੋਂ ਵਿਰੋਧੀਆਂ ਨੇ ਆਪ ਨੂੰ ਉਸ ਪਦਵੀ ਤੋਂ ਹਟਾ ਦਿੱਤਾ ਜਿਸ ਤੋਂ ਉਹਨਾਂ ਨੂੰ ਚੰਗੀ ਆਮਦਨ ਸੀ । ਆਪ ਸਟਰਲਿੰਗ ਇੰਸ਼ੋਰੈਂਸ ਕੰਪਨੀ ਦੇ ਸਾਰੇ ਪੰਜਾਬ ਦੇ ਇੰਚਾਰਜ ਸਨ ਤੇ ਕੰਪਨੀ ਦਾ ਪ੍ਰਬੰਧ ਸਿੱਖ ਨੈਸ਼ਨਲਿਸਟ ਪਾਰਟੀ ਜਿਸ ਨੇ ਚੋਣਾਂ ਸਰ ਸਕੰਦਰ ਹਯਾਤ ਖ਼ਾਨ ਦੀ ਯੂਨੀਅਨਿਸਟ ਪਾਰਟੀ ਨਾਲ ਮਿਲ ਕੇ ਲੜੀਆਂ ਸਨ ਤੇ ਅਕਾਲੀਆਂ ਦੇ ਵਿਰੁੱਧ ਸੀ ਦੇ ਕਰਤਾ ਧਰਤਾ ਲੋਕਾਂ ਪਾਸ ਸੀ । ਇਹ ਵਿਰੋਧਤਾ ਅਕਾਲੀ ਪਾਰਟੀ ਤੇ ਉਹਨਾਂ ਦੀ ਪਾਰਟੀ ਵਿਚਕਾਰ ਚੋਣ ਲੜਾਈ ਤਲਖ਼ ਹੋ ਜਾਣ ਕਰ ਕੇ ਕੜਵੀ ਸ਼ਕਲ ਇਖਤਿਆਰ ਕਰ ਗਈ ਸੀ । ਮੁਸਾਫ਼ਿਰ ਅਕਾਲੀ ਪਾਰਟੀ ਦਾ ਇਕ ਸਰਕਰਦਾ ਰੁਕਨ ਸੀ, ਜਿਸ ਨੇ ਕਈ ਸੱਜਣਾਂ ਵਿਰੁੱਧ ਜਿਹੜੇ ਜਿਹੜੇ ਉਸ ਬੀਮਾ ਕੰਪਨੀ ਦੇ ਚੌਧਰੀ ਤੇ ਕਰਤਾ ਧਰਤਾ ਸਨ, ਚੋਣ ਮੁਹਿੰਮ ਵਿਚ ਤਕੜਾ ਹਿੱਸਾ ਲਿਆ ਸੀ । ਆਮਦਨ ਦਾ ਕੋਈ ਵਸੀਲਾ ਨਾ ਹੋਣ ਕਰ ਕੇ ਇਤਨੇ ਵੱਡੇ ਟੱਬਰ ਨੂੰ ਪਾਲਣਾ ਮੁਸ਼ਕਿਲ ਹੋ ਗਿਆ । ਚੋਣ ਤੋਂ ਪਹਿਲਾਂ ਮੁਸਾਫ਼ਿਰ ਨੇ ਇਕ ਮਕਾਨ ਬਣਾਇਆ ਸੀ ਜੋ ਅਜੇ ਪੂਰਾ ਮੁਕੰਮਲ ਵੀ ਨਹੀਂ ਸੀ ਹੋਇਆ ਕਿ ਆਮਦਨ ਬੰਦ ਹੋ ਗਈ । ਮਕਾਨ ਲਈ ਖ਼ਰੀਦੀਆਂ ਇੱਟਾਂ ਲੱਕੜੀਆਂ ਤੇ ਸੀਮਿੰਟ ਆਦਿ ਦੇ ਅਜੇ ਕਈ ਬਿੱਲ ਅਦਾ ਕਰਨੇ ਬਾਕੀ ਸਨ । ਹਰ ਪਾਸਿਉਂ ਉਸ ਰਕਮ ਦੀ ਅਦਾਇਗੀ ਦੀ ਮੰਗ ਆਉਣੀ ਸ਼ੁਰੂ ਹੋ ਗਈ । ਇਕ ਦੋ ਥਾਵਾਂ ਤੋਂ ਕਾਨੂੰਨੀ ਨੋਟਿਸ ਵੀ ਆ ਗਏ ।

ਪਾਰਟੀ ਨੇ ਮੁਸਾਫ਼ਿਰ ਨੂੰ 'ਅਕਾਲੀ ਪੱਤ੍ਰਿਕਾ' ਅਖ਼ਬਾਰ ਦਾ ਕੰਮ ਸੌਂਪਿਆ । ਅਖ਼ਬਾਰ ਦੀ ਹਾਲਤ ਕਾਫ਼ੀ ਡਾਵਾਂ ਡੋਲ ਸੀ ਤੇ ਮਾਲੀ ਹਾਲਤ ਖ਼ਰਾਬ ਹੋਣ ਕਰ ਕੇ ਘਾਟੇ ਵਿਚ ਜਾ ਰਹੀ ਸੀ । ਇਕ ਸ਼ਨੀਚਰਵਾਰ ਨੂੰ ਮੈਂ ਤੇ ਮੁਸਾਫ਼ਿਰ ਜੀ ਲਾਹੌਰ ਤੋਂ ਅੰਮ੍ਰਿਤਸਰ ਮੁਸਾਫ਼ਿਰ ਜੀ ਦੇ ਘਰ ਚਲੇ ਗਏ ਤਾਂ ਜੋ ਐਤਵਾਰ ਦੀ ਛੁੱਟੀ ਕੱਟ ਕੇ

ਸੋਮਵਾਰ ਮੁੜ ਆਵਾਂਗੇ । ਜਦੋਂ ਮੁਸਾਫ਼ਿਰ ਜੀ ਘਰ ਪੁੱਜੇ ਤਾਂ ਸਰਦਾਰਨੀ ਮੁਸਾਫ਼ਿਰ ਨੇ ਚਾਹ ਦੇ ਪਿਆਲੇ ਮੇਜ਼ ਤੇ ਰਖਦਿਆਂ ਗੱਲ ਸ਼ੁਰੂ ਕੀਤੀ । ਕਹਿਣ ਲੱਗੀ 'ਵੇਖੋ ਨਾ ਗਿਆਨੀ ਜੀ ਖੁਸ਼ਹਾਲ ਸਿੰਘ ਨੇ ਕੀ ਕੀਤਾ ਹੈ । ਖੁਸ਼ਹਾਲ ਸਿੰਘ ਅੰਮ੍ਰਿਤਸਰ ਰਣਜੀਤ ਨਗਰ ਗਿਆਨੀ ਜੀ ਦੇ ਘਰ ਦੇ ਨੇੜੇ ਰਹਿੰਦਾ ਸੀ । ਉਸ ਨੇ ਕੋਈ ਕੰਪਨੀ ਖੋਲ੍ਹ ਕੇ ਕੰਮ ਸ਼ੁਰੂ ਕੀਤਾ ਸੀ ਜਿਸ ਵਿਚ ਉਸ ਨੂੰ ਘਾਟਾ ਪੈ ਗਿਆ ਤੇ ਉਸ ਦੇ ਕਰਜ਼ਦਾਰਾਂ ਨੇ ਉਸ ਦੇ ਵਿਰੁੱਧ ਕੁਰਕੀ ਆਦਿ ਦੇ ਵਾਰੰਟ ਹਾਸਿਲ ਕੀਤੇ ਹੋਏ ਸਨ । ਉਹ ਇਤਨਾ ਘਬਰਾਇਆ ਤੇ ਹੁਸੜਿਆ ਕਿ ਇਕ ਦਿਨ ਦਰਬਾਰ ਸਾਹਿਬ ਜਾ ਕੇ ਸਰੋਵਰ ਸਾਹਿਬ ਵਿਚ ਚੁੱਭੀ ਮਾਰ ਕੇ ਮਰ ਗਿਆ । ਉਸ ਦੇ ਕਈ ਛੋਟੇ ਛੋਟੇ ਬੱਚੇ ਸਨ । ਸਰਦਾਰਨੀ ਮੁਸਾਫ਼ਿਰ ਉਸ ਦੇ ਆਤਮਘਾਤ ਦੀ ਨਿਖੇਧੀ ਕਰ ਰਹੀ ਸੀ ਕਿ ਨਿੱਕੇ ਨਿੱਕੇ ਬੱਚਿਆਂ ਦਾ ਕੀ ਬਣੇਗਾ । ਮੁਸਾਫ਼ਿਰ ਜੀ ਨੂੰ ਚਾਹ ਪੀਂਦੇ ਪੀਂਦੇ ਖ਼ਬਰੇ ਕੀ ਸੁੱਝੀ । ਕਹਿਣ ਲੱਗੇ, ਖੁਸ਼ਹਾਲ ਸਿੰਘ ਨੇ ਚੰਗਾ ਹੀ ਕੀਤਾ ਹੈ । ਬੇਇੱਜ਼ਤੀ ਦਾ ਜੀਵਨ ਜਿਉਣ ਨਾਲੋਂ ਤਾਂ ਮਰ ਜਾਣਾ ਹੀ ਚੰਗਾ ਹੈ । ਮੈਂ ਅਕਾਲ ਤਖ਼ਤ ਦਾ ਜਥੇਦਾਰ ਤੇ ਸ਼੍ਰੋਮਣੀ ਕਮੇਟੀ ਦਾ ਜਨਰਲ ਸਕੱਤਰ ਰਿਹਾ ਹਾਂ ਤੇ ਹੁਣ ਮੇਰੇ ਖਿਲਾਫ਼ ਨੋਟਿਸ ਆ ਰਹੇ ਹਨ ਤੇ ਮੁਕੱਦਮੇ ਹੋਣਗੇ । ਇਹ ਕੋਈ ਜੀਵਨ ਹੈ, ਮੇਰਾ ਆਪਣਾ ਮਰਨ ਨੂੰ ਜੀਅ ਕਰਦਾ ਹੈ । ਮੁਸਾਫ਼ਿਰ ਦੀ ਘਰ ਵਾਲੀ ਘਬਰਾ ਗਈ ਤੇ ਲੱਗੀ ਦਲੀਲਾਂ ਦੇਣ ਕਿ ਆਤਮਘਾਤ ਤਾਂ ਕਾਇਰਤਾ ਹੈ, ਇਸ ਦੇ ਵਿਰੁਧ ਤਾਂ ਗੁਰਬਾਣੀ ਵਿਚ ਵੀ ਲਿਖਿਆ ਹੋਇਆ ਹੈ । ਉਸ ਵੇਲੇ ਗੱਲ ਆਈ ਗਈ ਹੋ ਗਈ ਪਰ ਪਿਛੋਂ ਮਿਸਿਜ਼ ਮੁਸਾਫ਼ਿਰ ਫਿਰ ਕਿਧਰੇ ਗਿਆਨੀ ਜੀ ਨਾਲ ਇਸ ਮਸਲੇ ਤੇ ਗੱਲ ਕਰਦੇ ਰਹੇ । ਦੂਜੇ ਦਿਨ ਸਵੇਰੇ ਜਾਗ ਕੇ ਜਦੋਂ ਅਸੀਂ ਸੈਰ ਨੂੰ ਗਏ ਤਾਂ ਮੁਸਾਫ਼ਿਰ ਜੀ ਮੈਨੂੰ ਕਹਿਣ ਲਗੇ ਕਿ ਰਾਤ ਤੇਰੀ ਭਾਬੀ ਨੂੰ ਬੜਾ ਯਰਕਾਇਆ ਹੈ । ਉਹ ਕਵ੍ਹੇ ਆਤਮਘਾਤ ਪਾਪ ਹੈ ਤੇ ਮੈਂ ਕਵ੍ਹਾਂ ਕਿ ਜ਼ਲਾਲਤ ਦੇ ਜੀਵਨ ਨਾਲੋਂ ਮਰ ਜਾਣਾ ਚੰਗਾ ਹੈ । ਉਸ ਕਮਲੀ ਨੂੰ ਇਹ ਨਹੀਂ ਪਤਾ ਕਿ ਸਾਨੂੰ ਤਾਂ ਜਦੋਂ ਜਮ ਲੈਣ ਆਏ ਤਾਂ ਇਕ ਵਾਰੀ ਤਾਂ ਉਹਨਾਂ ਨੂੰ ਵੀ ਧੋਖਾ ਦੇਣ ਦੀ ਕੋਸ਼ਿਸ਼ ਕਰਾਂਗੇ ।

ਇਕ ਵਾਰੀ ਦੀ ਗੱਲ ਹੈ ਕਿ ਆਪ ਕਈ ਦਿਨ ਬੀਮਾਰ ਰਹੇ । ਬੀਮਾਰੀ ਘੱਟਣ ਵਿਚ ਨਾ ਆਵੇ । ਕੁਝ ਦੋਸਤ ਮਿੱਤਰ ਉਹਨਾਂ ਦੀ ਮਿਜ਼ਾਜ ਪੁਰਸੀ ਲਈ ਆਏ । ਟੱਬਰ ਦੇ ਬੰਦੇ ਤੇ ਉਹ ਉਹਨਾਂ ਪਾਸ ਬੈਠੇ ਹੋਏ ਸਨ ਤੇ ਡਾਕਟਰ ਨੇ ਆ ਕੇ ਕਿਹਾ ਕਿ ਗਿਆਨੀ ਜੀ ਨੂੰ ਆਰਾਮ ਦੀ ਲੋੜ ਹੈ । ਨੀਂਦ ਆ ਜਾਵੇ ਤਾਂ ਤਬੀਅਤ ਹਲਕੀ ਹੋ ਜਾਵੇਗੀ । ਸਾਨੂੰ ਸਾਰਿਆਂ ਨੂੰ ਕਿਹਾ ਗਿਆ ਕਿ ਤੁਸੀਂ ਦੂਜੇ ਕਮਰੇ ਵਿਚ ਚਲੇ ਜਾਵੋ ਤੇ ਮੁਸਾਫ਼ਿਰ ਜੀ ਨੂੰ ਸੌਣ ਦੀ ਕੋਸ਼ਿਸ਼ ਕਰਨ ਲਈ ਹਦਾਇਤ ਕੀਤੀ । ਅਸੀਂ ਨਾਲ ਵਾਲੇ ਕਮਰੇ ਵਿਚ ਇਧਰ ਉਧਰ ਦੀਆਂ ਗੱਲਾਂ ਕਰਨ ਬਹਿ ਗਏ । ਮੁਸਾਫ਼ਿਰ ਜੀ ਨੂੰ ਨੀਂਦ ਤਾਂ ਆਈ ਨਾ ਤੇ ਸ਼ਾਇਦ ਇਕੱਲਾਪਨ ਮਹਿਸੂਸ ਕਰਨ ਲਗ ਗਏ । ਆਪ ਨੂੰ ਸ਼ਰਾਰਤ ਸੁਝੀ ਤੇ ਜ਼ੋਰ ਨਾਲ ਕਿਹਾ, "ਹਾਏ ਓਏ ਮੈਂ ਮਰ ਗਿਆ ਹਾਂ" । ਅਸੀਂ ਸਾਰੇ ਦੌੜੇ ਦੌੜੇ ਉਹਨਾਂ ਦੇ ਕਮਰੇ ਵਿਚ ਗਏ ਤੇ ਉਹ ਕਹਿਣ ਲਗੇ ਮੈਂ ਬਹੁਤ ਔਖਾ ਹਾਂ, ਮਰਨ ਲਗਾ ਹਾਂ, ਬੱਚਿਓ ਮੇਰੀ ਕੋਈ ਸੇਵਾ ਕਰੋ ਨਹੀਂ ਤੇ ਮੈਂ

ਅੰਮ੍ਰਿਤਸਰ ਵਾਲਾ ਮਕਾਨ ਨਾਲ ਹੀ ਲੈ ਜਾਵਾਂਗਾ" । ਸਾਰੇ ਹੱਸ ਪਏ ਤੇ ਇਸ ਤਰ੍ਹਾਂ ਉਹਨਾਂ ਨੇ ਆਪਣੀ ਤਕਲੀਫ ਨੂੰ ਹਲਕਾ ਕਰ ਲਿਆ ।

ਮੁਸਾਫ਼ਿਰ ਹਾਸ ਰਸ ਤੇ ਹਾਜ਼ਰ ਜਵਾਬੀ ਵਿਚ ਪ੍ਰਸਿੱਧ ਰਿਚਰਡ ਸ਼ੈਰੀਕਾਦ ਤੇ ਮਰਹੂਮ ਵਜ਼ੀਰ ਆਜ਼ਮ ਬਰਤਾਨੀਆਂ ਡਿਜ਼ਰੈਲੀ ਦੀ ਤਰ੍ਹਾਂ ਬੜੀ ਰੌਚਕ ਤੇ ਤੀਬਰ ਬੁੱਧੀ ਦਾ ਮਾਲਕ ਸੀ । ਉਹਨੂੰ ਐਨ ਮੌਕੇ ਸਿਰ ਗੱਲ ਬੜੀ ਸੁਝਦੀ ਸੀ । ਇਕ ਮਿੱਤਰ ਉਨ੍ਹਾਂ ਦਾ ਸ: ਹਰਨਾਮ ਸਿੰਘ ਐਡਵੋਕੇਟ ਸੀ ਜੋ ਪਿਛੋਂ ਪੰਜਾਬ ਹਾਈਕੋਰਟ ਦੀ ਜੱਜੀ ਤੋਂ ਰਿਟਾਇਰ ਹੋਇਆ । ਉਹ 1937 ਵਿਚ ਅਸੈਂਬਲੀ ਦੀ ਚੋਣ ਵੀ ਲੜਿਆ ਸੀ । ਮਜ਼ਾਕ ਤੇ ਵਿਲਾਸ ਉਸ ਦੀ ਰੁਚੀ ਵਿਚ ਵੀ ਸੀ ਪਰ ਉਹ ਗਾਲ੍ਹਾਂ-ਬੜੀਆਂ ਕੱਢਦਾ ਸੀ ਤੇ ਇਹ ਵੀ ਦੋਸਤਾਂ ਵਿਚ ਉਸ ਦਾ ਮਜ਼ਾਕ ਹੀ ਸੀ । ਜੇ ਕਿਧਰੇ ਉਹ ਤੇ ਸਵਰਗਵਾਸੀ ਸ: ਅਮਰ ਸਿੰਘ, ਐਡੀਟਰ 'ਸ਼ੇਰੇ ਪੰਜਾਬ' ਇਕੱਠੇ ਹੋ ਜਾਣ ਤਾਂ ਪਤਾ ਨਹੀਂ ਕਿਥੋਂ ਕੱਢ ਕੱਢ ਕੇ ਗਾਲ੍ਹਾਂ ਲਿਆਉਂਦੇ ਸਨ । ਇਕ ਵਾਰੀ ਦੀ ਗੱਲ ਹੈ ਕਿ ਮੁਸਾਫ਼ਿਰ ਉਸ ਦੇ ਘਰ ਗਏ, ਨਾਲ ਹੋਰ ਵੀ ਇਕ ਦੋ ਸੱਜਣ ਸਨ ਤਾਂ ਹਰਨਾਮ ਸਿੰਘ ਕਹਿਣ ਲੱਗਾ, ਸੁਣਾ ਸਾਲੇ ਤੇਰਾ ਕੀ ਹਾਲ ਹੈ ? ਮੁਸਾਫਿਰ ਨੇ ਝਟ ਜਵਾਬ ਦਿੱਤਾ ਕਿ ਸਾਲਾ ਤਾਂ ਮੈਂ ਜ਼ਰੂਰ ਹਾਂ ਪਰ ਮੈਂ ਤੇਰੇ ਫੁੱਫੜ ਦਾ ਸਾਲਾ ਹਾਂ । ਹਰਨਾਮ ਸਿੰਘ ਦਿਲ ਵਿਚ ਹਿਸਾਬ ਲਾਉਣ ਲਗ ਪਿਆ ਤੇ ਕਹਿਣ ਲਗਾ, ਓਏ ਤੂੰ ਤਾਂ ਮੇਰਾ ਪਿਓ ਬਣ ਗਿਆ ਹੈਂ ਤਾਂ ਮੁਸਾਫ਼ਿਰ ਨੇ ਕਿਹਾ ਕਿ ਮੈਂ ਸ਼ਾਇਰ ਆਦਮੀ ਹਾਂ, ਪਿਓ ਨਹੀਂ, "ਲਾਲਾ ਬਰਵਜ਼ਨ ਸਾਲਾ ਆਖ" ਮੁਸਾਫਿਰ ਤੇ ਹਰਨਾਮ ਸਿੰਘ ਦੇ ਇਲਾਕੇ ਵਿਚ ਪਿਤਾ ਨੂੰ ਲਾਲਾ ਕਰ ਕੇ ਬੁਲਾਇਆ ਜਾਂਦਾ ਸੀ ।

ਇਸੇ ਤਰ੍ਹਾਂ ਇਕ ਵਾਰੀ ਜਦੋਂ ਹਰਨਾਮ ਸਿੰਘ ਨੇ ਮੁਸਾਫ਼ਿਰ ਨੂੰ ਗਾਲ੍ਹ ਕੱਢੀ ਤਾਂ ਆਪ ਨੇ ਸ਼ਿਅਰ ਵਿਚ ਜਵਾਬ ਦਿੱਤਾ । ਕਹਿਣ ਲਗੇ :—

"ਬਦਤੁਖਮ, ਬਦਜ਼ਾਤ, ਹਰਾਮਜ਼ਾਦੇ ਕਿਧਰੇ ਗਾਲ੍ਹ ਨਾ ਮੇਰੇ ਤੋਂ ਖਾ ਬੈਠੀਂ" ।

ਵੈਸੇ ਮੁਸਾਫ਼ਿਰ ਨੂੰ ਗਾਲ੍ਹਾਂ ਕੱਢਣ ਦੀ ਆਦਤ ਨਹੀਂ ਸੀ ।

ਸ: ਹਰਨਾਮ ਸਿੰਘ ਬੜਾ ਲਾਇਕ ਵਕੀਲ ਸੀ ਪਰ ਖੁਸ਼ ਪੋਸ਼ ਨਹੀਂ ਸੀ, ਉਸ ਦੇ ਕੱਪੜੇ ਢਿੱਲੇ ਢਿੱਲੇ, ਕਰੀਜ਼ਾਂ ਭਜੀਆਂ ਹੋਈਆਂ ਤੇ ਦਾੜ੍ਹੀ ਦੇ ਵਾਲ ਖਿਲਰੇ ਹੀ ਰਹਿੰਦੇ ਸਨ । ਉਸ ਦੀ ਚੋਣ ਵਿਚ ਉਸ ਦਾ ਵਿਰੋਧੀ ਸ: ਉੱਤਮ ਸਿੰਘ ਦੁੱਗਲ ਸੀ ਜੋ ਬੜਾ ਚੁਸਤ ਖੁਸ਼ਪੋਸ਼ ਤੇ ਡਟ ਫਟ ਕੇ ਰਹਿਣ ਵਾਲਾ ਸੀ ? ਸ: ਅਮਰ ਸਿੰਘ ਨੇ ਆਪਣੇ "ਸ਼ੇਰੇ ਪੰਜਾਬ" ਦੇ ਪਰਚੇ ਵਿਚ ਨਾਲੋਂ ਨਾਲ ਦੋਹਾਂ ਦੀ ਫੋਟੋ ਛਾਪ ਕੇ ਹੇਠਾਂ ਲਿਖ ਦਿੱਤਾ ਕਿ 'ਸ਼ਕਲ ਵੇਖ ਕੇ ਦਸੋ, ਕੌਣ ਜਿੱਤੇਗਾ ।' ਇਹਨਾਂ ਚੋਣਾਂ ਤੋਂ ਥੋੜ੍ਹੀ ਦੇਰ ਪਿਛੋਂ ਸ਼੍ਰੋਮਣੀ ਕਮੇਟੀ ਦੀ ਚੋਣ ਹੋਈ ਤੇ ਲਾਹੌਰ ਦੇ ਹਲਕੇ ਤੋਂ 'ਪ੍ਰੀਤਮ' ਤੇ 'ਫਤਹਿ' ਦੇ ਮਾਲਿਕ ਸ: ਲਾਭ ਸਿੰਘ ਨਾਰੰਗ ਖੜੇ ਹੋਏ । ਮੁਸਾਫ਼ਿਰ ਜੀ ਅਕਾਲੀ ਉਮੀਦਵਾਰ ਬਿਸ਼ਨ ਸਿੰਘ ਦੀ ਮਦਦ ਕਰਦੇ ਸਨ ਤੇ ਸ: ਅਮਰ ਸਿੰਘ ਨਾਰੰਗ ਸਾਹਿਬ ਦੀ ਜੋ ਕੱਪੜੇ ਤਾਂ ਭਾਵੇਂ ਚੰਗੇ ਪਾਂਦੇ ਸਨ ਪਰ ਰੰਗ ਕਾਲਾ ਜਿਹਾ ਹੋਣ ਕਰ ਕੇ ਖੂਬਸੂਰਤ ਨਹੀਂ ਸਨ ਕਹੇ ਜਾ ਸਕਦੇ । ਮੁਸਾਫ਼ਿਰ ਨੇ "ਅਕਾਲੀ ਪੱਤਰਕਾ" ਵਿਚ

ਸ: ਅਮਰ ਸਿੰਘ ਵਾਲੀ ਗੱਲ ਦਾ ਹਵਾਲਾ ਦੇ ਕੇ ਲਿਖਿਆ ਕਿ ਜੇ ਵੋਟਾਂ ਸ਼ਕਲਾਂ ਦੇ ਹਿਸਾਬ ਨਾਲ ਮਿਲਦੀਆਂ ਹੋਣ ਤਾਂ ਸ: ਅਮਰ ਸਿੰਘ ਦੇ ਉਮੀਦਵਾਰ ਸ: ਨਾਰੰਗ ਨੂੰ ਤਾਂ ਘਰੋਂ ਵੀ ਵੋਟ ਕੋਈ ਨਾ ਪਾਵੇ।

ਆਖ਼ਰੀ ਉਮਰ ਵਿਚ ਆ ਕੇ ਮੁਸਾਫ਼ਿਰ ਉੱਚਾ ਸੁਣਨ ਲਗ ਪਏ ਸਨ। ਵਲਿੰਗਟਨ ਹਸਪਤਾਲ ਵਿਚ ਡਾਕਟਰ ਨੂੰ ਕੰਨ ਵਿਖਾਉਣ ਗਏ ਤਾਂ ਡਾਕਟਰ ਨੇ ਵੇਖ ਵਾਖ ਕੇ ਕਿਹਾ ਕਿ ਕੰਨ ਤਾਂ ਬਿਲਕੁਲ ਠੀਕ ਹਨ। ਆਪ ਨੇ ਕਿਹਾ ਕਿ ਫਿਰ ਉੱਚਾ ਕਿਉਂ ਸੁਣਾਈ ਦੇਂਦਾ ਹੈ ਤਾਂ ਡਾਕਟਰ ਨੇ ਉਹਨਾਂ ਦੀ ਤਬੀਅਤ ਤੋਂ ਜਾਣੂ ਹੁੰਦੇ ਹੋਏ ਕਿਹਾ, ਗਿਆਨੀ ਜੀ ਤੁਸੀਂ ਮੱਚਲੇ ਹੋਏ ਹੋਏ ਹੋ। ਮੁਸਾਫ਼ਿਰ ਨੇ ਉਸ ਗੱਲ ਤੋਂ ਇਸ਼ਾਰਾ ਲਿਆ ਤੇ ਘਰ ਆ ਕੇ ਗ਼ਜ਼ਲ ਲਿਖੀ ਜਿਸ ਦਾ ਇਕ ਸ਼ੇਅਰ ਇਹ ਸੀ :

ਲੋਕੀਂ ਕਹਿੰਦੇ ਨੇ ਮੁਸਾਫ਼ਿਰ ਉੱਚੀ ਸੁਣਨ ਲੱਗ ਗਿਐ,<br>
ਮੈਂ ਬਹਾਨਾ ਭਾਲਿਆ ਭੋਰਾ ਕੁ ਨੇੜੇ ਹੋਣ ਦਾ।

ਐਨ ਵੇਲੇ ਸਿਰ ਹਾਸ ਰਸ ਦੀ ਗੱਲ ਸੁਝਣੀ ਇਹ ਮੁਸਾਫ਼ਿਰ ਦਾ ਹੀ ਹਿੱਸਾ ਸੀ। ਮੁਸਾਫ਼ਿਰ ਜੀ ਨੂੰ ਤਾਸ਼ ਦੀ ਖੇਡ ਰਮੀ ਦਾ ਬੜਾ ਸ਼ੌਕ ਸੀ। ਉਸ ਵਿਚ ਕਦੇ ਹਾਰ ਕਦੇ ਜਿੱਤ ਵੀ ਹੋ ਜਾਂਦੀ। ਇਕ ਦਿਨ ਜਾਣਨ ਲਈ ਕਿ ਉਹ ਕਿਤਨਾ ਹਾਰਦੇ ਜਾਂ ਜਿੱਤਦੇ ਹਨ, ਸਰਦਾਰਨੀ ਮੁਸਾਫ਼ਿਰ ਉਨ੍ਹਾਂ ਦੀ ਐਚਕਨ ਦੀ ਜੇਬ ਫ਼ਰੋਲ ਕੇ ਪੈਸੇ ਗਿਣ ਗਈ। ਮੈਂ ਮੁਸਾਫ਼ਿਰ ਜੀ ਨੂੰ ਕਲੱਬ ਜਾਂਦੇ ਰਾਹ ਵਿਚ ਦੱਸਿਆ ਕਿ ਭਾਬੀ ਤੁਹਾਡੇ ਪੈਸੇ ਗਿਣ ਗਈ ਹੈ। ਕਹਿਣ ਲੱਗੇ, ਅੱਛਾ ਦਾਅ ਲਾ ਗਈ ਹੈ। ਤਾਂ ਇਕ ਡਾਇਰੀ ਜੇਬ ਵਿਚੋਂ ਕੱਢ ਕੇ ਉਸ ਦੀ ਤਹਿ ਵਿਚ ਲੁਕਾਏ ਨੋਟ ਵਿਖਾ ਕੇ ਕਹਿਣ ਲਗੇ ਕਿ ਇਹ ਤਾਂ ਨਹੀਂ ਨਾ ਵੇਖ ਕੇ ਗਈ। ਮੈਂ ਕਿਹਾ, ਨਹੀਂ, ਤਾਂ ਬੋਲੇ, ਵੇਖਿਆ ਈ ਮੈਂ ਵੀ ਭਾਬੀ ਦਾ ਪਿਉ ਹਾਂ।

ਘਰ ਵਾਲੀਆਂ ਆਮ ਤੌਰ ਤੇ ਆਪਣੇ ਪਤੀ ਦੀ ਜੇਬ ਵਿਚੋਂ ਪੈਸੇ ਕੱਢਦੀਆਂ ਰਹਿੰਦੀਆਂ ਹਨ। ਇਹ ਸਾਡੇ ਪੁਰਾਣੇ ਕਲਚਰ ਵਿਚ ਇਕ ਛੇੜ ਛਾੜ ਦੀ ਨਿਸ਼ਾਨੀ ਹੁੰਦੀ ਹੈ। ਮੁਸਾਫ਼ਿਰ ਜੀ ਨੇ ਇਸ ਤੋਂ ਬਚਣ ਲਈ ਕਈ ਵਾਰੀ ਪੈਸਿਆਂ ਵਾਲਾ ਲਿਫ਼ਾਫ਼ਾ ਬਜਾਏ ਆਪਣੀ ਅਲਮਾਰੀ ਦੇ ਆਪਣੀ ਘਰ ਵਾਲੀ ਦੀ ਅਲਮਾਰੀ ਵਿਚ ਰਖ ਦੇਣਾ। ਉਸ ਨੂੰ ਪਤਾ ਹੀ ਨਾ ਲੱਗਣਾ ਤੇ ਉਹ ਉਹਨਾਂ ਦੀ ਅਲਮਾਰੀ ਹੀ ਫ਼ਰੋਲਦੀ ਰਹਿੰਦੀ।

ਇਕ ਵਾਰੀ ਸਵਰਗਵਾਸੀ ਪੰਡਤ ਜਵਾਹਰ ਲਾਲ ਨਹਿਰੂ ਜੀ ਨੇ ਮੁਸਾਫ਼ਿਰ ਜੀ ਨੂੰ ਇਕ ਚਿੱਠੀ ਦਾ ਜਵਾਬ ਨਾ ਦਿੱਤਾ। ਪੰਜਾਬ ਸਬੰਧੀ ਕੋਈ ਗੱਲ ਸੀ। ਵੈਸੇ ਮੁਸਾਫ਼ਿਰ ਜੀ ਪੰਡਤ ਜੀ ਦੇ ਬਹੁਤ ਨੇੜੇ ਦੇ ਸੱਜਣਾਂ ਵਿਚੋਂ ਗਿਣੇ ਜਾਂਦੇ ਸਨ। ਸੈਂਟਰਲ ਹਾਲ ਵਿਚ ਇਕ ਪਾਸੇ ਚੁੱਪ ਜਿਹੇ ਬੈਠੇ ਹੋਏ ਸਨ ਕਿ ਉਹਨਾਂ ਦਾ ਮਿੱਤਰ ਮਾਣਕ ਲਾਲ ਵਰਮਾ ਐਮ. ਪੀ. ਉਹਨਾਂ ਕੋਲ ਆਇਆ ਤੇ ਕਹਿਣ ਲੱਗਾ, "ਉਦਾਸ ਕਿਉਂ ਬੈਠੇ ਹੋ ?" ਮੁਸਾਫ਼ਿਰ ਨੇ ਹੱਸਦਿਆਂ ਕਿਹਾ ਕਿ ਜਵਾਹਰ ਲਾਲ ਜੀ ਦੇ

ਖ਼ਿਲਾਫ਼ ਲਿਖਣ ਲਈ ਕਵਿਤਾ ਸੋਚ ਰਿਹਾ ਹਾਂ। ਉਹਨਾਂ ਆਪ ਲਿਖਿਆ ਹੈ ਕਿ ਗੱਲ ਤਾਂ ਉਹਨਾਂ ਹਾਸੇ ਨਾਲ ਕੀਤੀ ਪਰ ਮਾਣਕ ਲਾਲ ਪਿਛੇ ਹੀ ਪੈ ਗਿਆ ਤੇ ਗੱਲ ਉਸ ਨੂੰ ਦੱਸਣੀ ਪਈ। ਉਹ ਬਿਨਾਂ ਦਸੇ ਜਹਾਵਰ ਲਾਲ ਜੀ ਪਾਸ ਚਲਿਆ ਗਿਆ ਤੇ ਪੰਡਤ ਜੀ ਨੇ ਕਿਹਾ, 'ਬੁਲਾਓ ਮੁਸਾਫ਼ਿਰ ਕੋ।' ਜਦੋਂ ਮੁਸਾਫ਼ਿਰ ਜੀ ਗਏ, ਤਾਂ ਪੰਡਤ ਜੀ ਨੇ ਕਿਹਾ, "ਮੁਸਾਫ਼ਿਰ ਯਿਹ ਮਾਣਕ ਲਾਲ ਕਿਉਂ ਪ੍ਰੇਸ਼ਾਨ ਫਿਰਤਾ ਹੈ। ਚਿੱਠੀ ਤੁਮਾਰੀ ਪੜ੍ਹ ਲੀ ਹੈ, ਮੈਂ ਤੁਮਾਰੇ ਸਾਥ ਇਤਫ਼ਾਕ ਨਹੀਂ ਕਰਤਾ, ਬਹਿਸ ਸੇ ਬਚਨੇ ਕੇ ਲੀਏ ਮੈਂ ਨੇ ਜਵਾਬ ਨਹੀਂ ਦੀਆ, ਨਾਰਾਜ਼ਗੀ ਕੀ ਕੋਈ ਬਾਤ ਨਹੀਂ।"

ਦੂਜੇ ਦਿਨ ਪੰਡਤ ਜੀ ਦੀ ਕੋਠੀ ਕਾਫ਼ੀ ਸਾਰੇ ਮੈਂਬਰ ਪਾਰਲੀਮੈਂਟ ਹੋਲੀ ਖੇਡਣ ਲਈ ਇਕੱਠੇ ਹੋਏ ਤੇ ਮਾਣਕ ਲਾਲ ਨੇ ਮੁਸਾਫ਼ਿਰ ਤੇ ਰੰਗ ਪਾ ਕੇ ਐਲਾਨ ਕਰ ਦਿੱਤਾ ਕਿ ਮੁਸਾਫ਼ਿਰ ਕਵਿਤਾ ਸੁਨਾਉਣਗੇ। ਮੁਸਾਫ਼ਿਰ ਨੇ ਪਹਿਲੇ ਦਿਨ ਦਾ ਥੋੜ੍ਹਾ ਜਿਹਾ ਜ਼ਿਕਰ ਕਰ ਕੇ ਇਕ ਗ਼ਜ਼ਲ ਦੇ ਹੇਠ ਲਿਖੇ ਸ਼ੇਅਰ ਸੁਣਾਏ :—

ਐਵੇਂ ਨਹੀਂ ਉਸ ਨੂੰ ਰੁਸਾਇਆ ਆਪ ਮੈਂ,
ਇਸ਼ਕ ਸੁੱਤੇ ਨੂੰ ਜਗਾਇਆ ਆਪ ਮੈਂ।
ਜਾਣ ਲਾਂ ਅਪਣੇ ਸਬੰਧੀ ਉਸ ਦਾ ਮਨ,
ਭੌਰਾ ਭਰ ਗ਼ੁੱਸਾ ਦਵਾਇਆ ਆਪ ਮੈਂ।
ਬਹਿ ਗਿਆ ਉਹ ਆਪ ਹੀ ਬਣ ਕੇ ਖ਼ੁਦਾ,
ਜਿਸ ਕਿਸੇ ਨੂੰ ਬੁੱਤ ਬਣਾਇਆ ਆਪ ਮੈਂ।

ਜਦੋਂ ਮਾਣਕ ਲਾਲ ਪੰਡਤ ਜੀ ਨੂੰ ਇਨ੍ਹਾਂ ਸਤਰਾਂ ਦੇ ਅਰਥ ਸਮਝਾਉਣ ਦੀ ਕੋਸ਼ਿਸ਼ ਕਰ ਰਿਹਾ ਸੀ ਤਾ ਪੰਡਤ ਜੀ ਕਹਿੰਦੇ ਸੁਣੇ ਗਏ, "ਮੈਂ ਤੁਮ ਸੇ ਜ਼ਿਆਦਾ ਪੰਜਾਬੀ ਜਾਨਤਾ ਹੂੰ, ਤੁਮ ਹੀ ਯਿਹ ਸ਼ਰਾਰਤ ਕਰਵਾ ਰਹੇ ਹੋ।"

ਇਕ ਵਾਰੀ ਦੀ ਗੱਲ ਹੈ ਮੁਸਾਫ਼ਿਰ ਸੈਰ ਕਰ ਰਹੇ ਸਨ ਤੇ ਉਹਨਾਂ ਤੋਂ ਅੱਧੀ ਉਮਰ ਦਾ ਇਕ ਮਿੱਤਰ ਉਹਨਾਂ ਨਾਲ ਸੀ। ਸੈਰ ਕਰਦੇ ਉਹ ਅੱਗੇ ਨਿਕਲ ਜਾਣ ਤੇ ਉਹ ਪਿੱਛੇ ਹੀ ਰਹਿ ਜਾਏ। ਇਕ ਦੋ ਵਾਰੀ ਮੁਸਾਫ਼ਿਰ ਜੀ ਨੇ ਖਲੋ ਕੇ ਉਹਨੂੰ ਨਾਲ ਮਿਲਣ ਲਈ ਕਿਹਾ ਤੇ ਆਖਿਆ ਕਿ ਤੂੰ ਜਵਾਨ ਏਂ, ਨਾਲ ਮਿਲ ਕੇ ਚਲ। ਉਹ ਫਿਰ ਪਿੱਛੇ ਰਹਿ ਗਿਆ। ਮੁਸਾਫ਼ਿਰ ਜੀ ਤੇਜ਼ ਤੇਜ਼ ਫਿਰ ਅੱਗੇ ਨਿਕਲ ਗਏ ਤਾਂ ਪਿੱਛੋਂ ਉਹ ਸੱਜਣ ਪੋਲਾ ਜਿਹਾ ਬੋਲ ਕੇ ਕਹਿਣ ਲੱਗਾ, 'ਬੱਲੇ ਓਏ ਬੁੱਢਿਆ' ਆਪ ਗੱਲ ਸੁਣ ਗਏ ਤੇ ਪਿਛਾਂਹ ਮੂੰਹ ਕਰ ਕੇ ਬੋਲੇ, 'ਬੁੱਢਾ ਤੇਰਾ ਪਿਓ' ਹੋਵੇਗਾ।"

1936-37 ਵਿਚ ਸ: ਹਰਨਾਮ ਸਿੰਘ ਸੁਰਗਵਾਸੀ ਜੱਜ ਦੀ ਚੋਣ ਵਿਚ ਅਸੀਂ ਇਕ ਪਿੰਡ ਵਿਚ ਪੁੱਜੇ ਤਾਂ ਉਥੇ ਲੋਕਾਂ ਨਾਲ ਗੱਲਾਂ ਕਰਦੇ ਸ਼ਾਮ ਪੈ ਗਈ। ਅਸੀਂ ਪੈਦਲ ਹੀ ਸੀ। ਉਹਨਾਂ ਦਿਨਾਂ ਵਿਚ ਸਵਾਰੀ ਦਾ ਕੋਈ ਪ੍ਰਬੰਧ ਨਹੀਂ ਸੀ। ਸਾਡੇ ਪ੍ਰੋਗਰਾਮ ਅਨੁਸਾਰ ਅਸਾਂ ਰਾਤ ਅਗਲੇ ਪਿੰਡ ਜਾ ਕੇ ਕੱਟਣੀ ਸੀ। ਪਿੰਡ ਵਾਲੇ ਜ਼ਿੱਦ ਕਰ ਬੈਠੇ ਕਿ ਹੁਣ ਕੁਵੇਲਾ ਹੋ ਗਿਆ ਹੈ, ਅਸਾਂ ਅੱਗੇ ਨਹੀਂ ਜਾਣ ਦੇਣਾ। ਇਕ ਮਿੱਤਰ ਕਹਿਣ ਲੱਗਾ, ਗਿਆਨੀ ਜੀ ਅੱਜ ਸਾਡੀ ਹੀ ਦਾਲ ਦਪਲ ਕਬੂਲ ਕਰੋ। ਗਿਆਨੀ ਜੀ ਨੇ ਪੋਲਾ ਜਿਹਾ ਕਿਹਾ :—"ਹਾਂ ਘਰ ਦੀ ਕੁੱਕੜੀ ਦਾਲ ਬਰਾਬਰ ਹੀ

ਹੁੰਦੀ ਹੈ" ਸਾਨੂੰ ਰਹਿਣਾ ਪੈ ਗਿਆ ਤੇ ਉਹਨਾਂ ਮੁਰਗਾ ਬਣਾ ਕੇ ਸਾਨੂੰ ਰੋਟੀ ਖੁਆਈ।

ਇਕ ਵਾਰੀ ਦੀ ਗੱਲ ਹੈ, ਅਸੀਂ ਅਖੰਡ ਪਾਠ ਸੁਣ ਰਹੇ ਸੀ। ਮੁਸਾਫ਼ਿਰ ਜੀ ਮੇਰੇ ਕੰਨ ਵਿਚ ਕਹਿਣ ਲੱਗੇ :—"ਪ੍ਰੇਮ, ਗੁਰੂ ਗ੍ਰੰਥ ਸਾਹਿਬ ਵਿਚ 'ਗੁਰਮੁਖ' ਸ਼ਬਦ ਵੀ ਕਾਫ਼ੀ ਵਾਰ ਆਉਂਦਾ ਹੈ ਪਰ ਤੂੰ ਬਾਜ਼ੀ ਲੈ ਗਿਆ ਹੈਂ, 'ਪ੍ਰੇਮ' ਤਾਂ ਬਹੁਤ ਵਾਰੀ ਆਉਂਦਾ ਹੈ।" ਇਤਨੇ ਵਿਚ ਹੀ ਪਾਠੀ ਨੇ ਪੜ੍ਹਿਆ, "ਤੇਰਾ ਨਾਮ ਸੁਜਾਨ" ਤਾਂ ਝੱਟ ਬੋਲੇ, ਲੈ, ਮੇਰੇ ਤੇ ਲਾਲੇ ਦਾ ਵੀ ਨਾਂ ਆ ਗਿਆ ਈ" ਸੁਜਾਨ ਸਿੰਘ ਉਹਨਾਂ ਦੇ ਪਿਤਾ ਦਾ ਨਾਂ ਸੀ।

1967 ਵਿਚ ਗਿਆਨੀ ਜੀ ਪੰਜਾਬ ਦੇ ਮੁੱਖ ਮੰਤਰੀ ਸਨ। ਆਪ ਚੋਣ ਹਾਰ ਗਏ। ਭਾਵੇਂ ਆਪ ਵਿਧਾਨ ਪ੍ਰੀਸ਼ਦ ਦੇ ਮੈਂਬਰ ਸਨ ਪਰ ਕਈ ਸਾਲ ਪਾਰਲੀਮੈਂਟ ਦੇ ਮੈਂਬਰ ਰਹਿਣ ਕਰ ਕੇ, ਉਹਨਾਂ ਦਾ ਦਿਲ ਨਾ ਲੱਗਾ। 1968 ਵਿਚ ਫਿਰ ਰਾਜ ਸਭਾ ਦਾ ਟਿਕਟ ਮਿਲ ਗਿਆ, ਚੋਣ ਜਿੱਤ ਕੇ ਮੇਰੇ ਘਰ ਆਏ ਤਾਂ ਕਹਿਣ ਲੱਗੇ "ਪ੍ਰੇਮ ਵੇਖਿਆ ਈ ਮੁੱਖੇ ਦਾ ਮੱਥਾ। ਭਾਈ ਸੁਜਾਨੇ ਦਾ ਪੁੱਤਰ ਫਿਰ ਪਾਰਲੀਮੈਂਟ ਦਾ ਮੈਂਬਰ ਬਣ ਗਿਆ ਈ"।

ਇਤਨੀ ਦੇਰ ਵਿਚ ਹੋਰ ਕਈ ਦੋਸਤ ਵਧਾਈਆਂ ਦੇਣ ਪੁੱਜ ਗਏ। ਖ਼ਾਸ ਕਰ ਕੇ ਉਹ ਜਿਨ੍ਹਾਂ ਚੋਣ ਵਿਚ ਮਦਦ ਕੀਤੀ ਸੀ। ਕੁਝ ਦੇਰ ਬਾਅਦ ਆਪ ਨੂੰ ਸ਼ਰਾਰਤ ਸੁਝੀ। ਕਹਿਣ ਲੱਗੇ :—ਉਏ ਤੁਸੀਂ ਸਾਰੇ ਕਿਉਂ ਮੇਰੇ ਦਵਾਲੇ ਹੋ ਗਏ ਹੋ। "ਜਾਉ ਮੇਰਾ ਖਹਿੜਾ ਵੀ ਛੱਡੋ" ਇਸ ਤੇ ਖ਼ੂਬ ਹਾਸਾ ਪਿਆ।

ਇਕ ਵਾਰੀ ਇਸ ਸਵਾਲ ਦੇ ਉੱਤਰ ਵਿਚ ਕਿ ਕੀ ਤੁਸੀਂ ਸਿਆਸਤ ਦੇ ਮੈਦਾਨ ਵਿਚ ਸੋਚ ਸਮਝ ਕੇ ਦਾਖ਼ਿਲ ਹੋਏ ਸੀ ਤਾਂ ਆਪ ਨੇ ਕਿਹਾ :—

"ਸਹੀ ਗੱਲ ਇਹ ਹੈ ਕਿ ਜੀਵਨ ਦੇ ਆਰੰਭ ਵਿਚ ਮੇਰੀ ਛਲਾਂਗ ਦਾ ਟੀਚਾ ਇਹ ਸੀ ਕਿ ਮੈਂ ਕਿਸੇ ਸਕੂਲ ਦਾ ਹੈੱਡ ਮਾਸਟਰ ਬਣ ਜਾਂਵਾਂ। ਇਹ ਇਰਾਦਾ ਵੀ ਮਾਸਟਰ ਤਾਰਾ ਸਿੰਘ ਦੀ ਇਕ ਨਿੱਘੀ ਜਿਹੀ ਚੋਟ ਨੇ ਬਣਾਇਆ। ਉਨ੍ਹਾਂ ਮੈਨੂੰ ਪਹਿਲੀ ਜਮਾਤ ਪੜ੍ਹਾਣ ਲਈ ਦਿਤੀ। ਮੇਰੇ ਔਖ ਮਨਾਣ ਤੇ ਪੋਲਾ ਜਿਹਾ ਮਜ਼ਾਕ ਕੀਤਾ ਕਿ ਹੋਰ ਤਾਂ ਸਕੂਲ ਵਿਚ ਫਿਰ ਮੇਰੇ ਵਾਲੀ ਜਗ੍ਹਾ ਹੀ ਹੋ ਸਕਦੀ ਹੈ। ਉਹ ਹੈੱਡ ਮਾਸਟਰ ਸਨ। ਉਨ੍ਹਾਂ ਦੀ ਗੱਲ ਤੇ ਸਾਰੇ ਮਾਸਟਰ ਹੱਸ ਪਏ। ਮੈਂ ਮਨ ਵਿਚ ਧਾਰ ਲਿਆ ਕਿ ਕਿ ਚੰਗਾ ਹੈੱਡ ਮਾਸਟਰ ਬਣ ਕੇ ਵਿਖਾਵਾਂਗਾ। ਪਰ ਵੱਡਾ ਹਾਦਸਾ ਹੋ ਜਾਏ ਤਾਂ ਨਿੱਕੇ ਹਾਦਸੇ ਦੀ ਯਾਦ ਭੁੱਲ ਜਾਂਦੀ ਹੈ। ਨਨਕਾਣਾ ਸਾਹਿਬ ਦੇ ਸਾਕੇ ਤੋਂ ਪਿਛੋਂ ਗੁਰੂ ਕੇ ਬਾਗ਼ ਦੇ ਮੋਰਚੇ ਨੇ ਮਾਸਟਰ ਤਾਰਾ ਸਿੰਘ ਨੂੰ ਵੀ ਆਪਣੀ ਥਾਂ ਤੋਂ ਹਿਲਾ ਦਿਤਾ ਤੇ ਮੇਰਾ ਵੀ ਰਾਹ ਬਦਲ ਦਿਤਾ। ਇਸ ਨਵੇਂ ਰਾਹ ਨੂੰ ਜੇ ਸਿਆਸਤ ਦੇ ਮੈਦਾਨ ਵਿਚ ਦਾਖ਼ਿਲ ਹੋਣ ਦਾ ਨਾਂ ਦੇਈਏ ਤਾਂ ਇਸ ਰਸਤੇ ਤੇ ਮੈਂ 1921–22 ਵਿਚ ਪਿਆ।"

ਪਿੱਛੋਂ ਮੁਸਾਫ਼ਿਰ ਨੇ ਆਪਣੀ ਇਕ ਰੁਬਾਈ ਵਿਚ ਇਸ ਤਰ੍ਹਾਂ ਲਿਖਿਆ :—

*ਕਿਥੋਂ ਤੁਰਿਆ, ਕਦ ਦਾ ਤੁਰਿਆ
ਪੁੱਜਣਾ ਕਦੋਂ ਟਿਕਾਣੇ ?
ਕਦ ਤਕ ਤੁਰਨਾ, ਕਿੱਥੇ ਜਾਣਾ ?
ਸੋਚੀਂ ਪਏ ਸਿਆਣੇ ।
ਜਾਣਨ ਦੀ ਚਿੰਤਾ ਵਿਚ ਕਰ ਰਹੇ
ਜੀਵਨ ਪੰਧ ਨੂੰ ਰੁੱਖਾ
ਪਾਂਧੀ ਦਾ ਕੰਮ ਤੁਰਨਾ, ਅੱਗੋਂ ਤੋਰਨ ਵਾਲਾ ਜਾਣੇ ।"

"ਗਾਂਧੀ ਜੀ ਦਾ ਪੰਜਾਬੀ ਸਾਹਿਤ ਤੇ ਪ੍ਰਭਾਵ" ਦੇ ਮਜ਼ਮੂਨ ਤੇ ਲਿਖਦਿਆਂ ਮੁਸਾਫ਼ਿਰ ਜੀ ਨੇ ਇੰਜ ਕਿਹਾ ਹੈ :—

"ਗੁਰਦੁਆਰਾ ਪ੍ਰਬੰਧ ਸੁਧਾਰ ਦੀ ਲਹਿਰ ਵਿਚ ਸਿੱਖ ਜੱਥਿਆਂ ਨੇ ਜਿਸ ਦ੍ਰਿੜ੍ਹਤਾ ਨਾਲ ਅਹਿੰਸਾ ਤੇ ਸ਼ਾਂਤਮਈ ਦੇ ਪ੍ਰਣ ਨੂੰ ਨਿਭਾਇਆ, ਸਾਰੇ ਸੰਸਾਰ ਵਿਚ ਇਸ ਦੀ ਧਾਂਕ ਬੈਠ ਗਈ । ਇਸ ਮੌਕੇ ਤੇ ਗਾਂਧੀ ਜੀ ਇਕ ਤੋਂ ਵਧੀਕ ਵਾਰ ਦਰਬਾਰ ਸਾਹਿਬ ਅੰਮ੍ਰਿਤਸਰ ਆਏ । ਗਾਂਧੀ ਨੇ ਆਪਣੀ ਅੱਖੀਂ ਵੇਖਿਆ ਕਿ ਕਿਸ ਤਰ੍ਹਾਂ ਪੰਜਾਬੀ ਸੂਰਮੇ ਦਸ ਰਹੇ ਹਨ, ਕਿ ਅਹਿੰਸਾ ਤੇ ਸ਼ਾਂਤਮਈ ਕਮਜ਼ੋਰ ਤੇ ਕਾਇਰ ਦਾ ਹਥਿਆਰ ਨਹੀਂ । ਉਹਨਾਂ ਦਿਨਾਂ ਵਿਚ ਜੋ ਪੰਜਾਬੀ ਸਾਹਿਤ ਰਚਿਆ ਗਿਆ ਉਸ ਵਿਚ ਗਾਧੀ ਜੀ ਦਾ ਜ਼ਿਕਰ ਜ਼ਰੂਰ ਆਉਂਦਾ ਰਿਹਾ । ਜਲ੍ਹਿਆਂ ਵਾਲਾ ਬਾਗ਼ ਵਿਚ ਡੁੱਲ੍ਹੇ ਖ਼ੂਨ ਤੇ ਨਨਕਾਣਾ ਸਾਹਿਬ ਦੇ ਸ਼ਹੀਦਾਂ ਦੇ ਲਹੂ ਨੇ ਗਾਂਧੀ ਜੀ ਦੇ ਸ਼ਾਂਤਮਈ ਅੰਦੋਲਨ ਵਿਚ ਨਵਾਂ ਖ਼ੂਨ ਪੈਦਾ ਕੀਤਾ ।"

**ਸਾਡੇ ਖ਼ੂਨ ਦੀ ਧਾਕ ਹੈ ਜਗ ਉੱਤੇ
ਖ਼ੂਨ ਜ਼ਾਲਮਾਂ ਦਾ ਦਿਲ ਤੋੜ ਦਿੰਦਾ ।
ਖ਼ੂਨ ਜ਼ੁਲਮ ਦੀ ਛੁਰੀ ਨੂੰ ਜ਼ੰਗ ਲਾ ਕੇ
ਮੂੰਹ ਤੇਜ਼ ਤਲਵਾਰ ਦਾ ਮੋੜ ਦਿੰਦਾ
ਖ਼ੂਨ ਸਾਫ਼ ਕਰਦਾ, ਦੂਰ ਪਾਪ ਕਰਦਾ
ਜਥੇਬੰਦ ਕਰਦਾ, ਖ਼ੂਨ ਜੋੜ ਦਿੰਦਾ
ਚਲੇ ਤੇਜ਼ ਤਾਂ ਖ਼ੂਨ ਸ਼ਹੀਦੀਆਂ ਦਾ
ਬੇੜੀ ਪਾਪ ਦੀ ਨੂੰ ਤੁਰਤ ਰੋੜ੍ਹ ਦਿੰਦਾ
ਐਡੀ ਹੈ ਬਰਕਤ ਸਾਡੇ ਖ਼ੂਨ ਅੰਦਰ
ਅਸੀਂ ਖ਼ੂਨ ਹੋ ਖ਼ੂਨ ਵਿਚ ਰਸ ਜਾਂਦੇ ।
ਪਹਿਲਾ ਖ਼ੂਨ ਹੋ ਉੱਜੜ ਬਰਬਾਦ ਹੁੰਦੇ
ਇਸੇ ਖ਼ੂਨ ਸਦਕੇ ਫਿਰ ਵਸ ਜਾਂਦੇ ।

ਮੁਸਾਫ਼ਿਰ ਜੀ ਨੂੰ ਆਪਣੀ ਜਿੰਦਗੀ ਵਿਚ ਕੀ ਸਿਆਸੀ ਤੇ ਕੀ ਸਾਹਿਤਕ ਦੋਹਾਂ ਖੇਤਰਾਂ ਵਿਚ ਬੜੀ ਪ੍ਰਭੁਤਾ ਮਿਲੀ । ਆਪ ਹਰ ਦੋ ਮੈਦਾਨ ਵਿਚ ਚੋਟੀ ਤੇ ਰਹੇ ।

---

*ਪੇਜ 20, ਸਹਿਜ ਸੇਤੀ **ਪੇਜ 33, ਵੇਖਿਆ ਸੁਣਿਆ ਗਾਂਧੀ

ਆਖ਼ਰੀ ਉਮਰ ਵਿਚ ਜਦੋਂ ਆਪ ਨੂੰ ਪੁੱਛਿਆ ਗਿਆ ਕਿ ਮੁਸਾਫ਼ਿਰ ਜੀ ਕੀ ਆਪ ਦੀ ਜ਼ਿੰਦਗੀ ਨੂੰ ਇਕ ਸਫ਼ਲ ਜ਼ਿੰਦਗੀ ਕਿਹਾ ਜਾ ਸਕਦਾ ਹੈ।

ਆਪ ਨੇ ਜਵਾਬ ਦਿਤਾ :—

"ਹਰ ਔਜ ਪਰ ਬੁਲੰਦ ਨਿਗਾਹ ਹੈ ਨਿਗਾਹ ਹਨੂਜ਼
ਹਾਸਿਲ ਕੋ ਮੈਂ ਨੇ ਫਿਰ ਗ਼ਮੇ ਹਾਸਿਲ ਬਨਾ ਦੀਆ।"

"ਮੈਂ ਕੋਈ ਵੱਖਰਾ ਇਨਸਾਨ ਨਹੀਂ ਹਾਂ। ਮੇਰੀਆਂ ਸਾਰੀਆਂ ਹੀ ਖ਼ਾਹਿਸ਼ਾਂ ਪੂਰੀਆਂ ਹੋਈਆਂ ਹਨ। ਪਰ ਜਿਥੋਂ ਤਕ ਮਨ ਦਾ ਸੰਬੰਧ ਹੈ, ਉਂਜ ਅਜੇ ਸਾਰੀਆਂ ਹੀ ਪੂਰੀਆਂ ਹੋਣ ਵਾਲੀਆਂ ਹਨ। ਕਿਉਂਕਿ ਜਦੋਂ ਇਕ ਖ਼ਾਹਿਸ਼ ਪੂਰੀ ਹੋ ਜਾਂਦੀ ਹੈ ਤਾਂ ਦੂਜੀ ਪੈਦਾ ਹੋ ਜਾਂਦੀ ਹੈ। ਕਿਸੇ ਸਿਆਸੀ ਔਹੁਦੇ ਲਈ ਮੈਨੂੰ ਕਦੇ ਬਹੁਤਾ ਤਾਪ ਨਹੀਂ ਚੜ੍ਹਿਆ। ਹੁਣ ਵੀ ਮੈਨੂੰ ਕਿਸੇ ਅਹੁਦੇ ਦੀ ਖ਼ਾਹਿਸ਼ ਨਹੀਂ ਪਰ ਲਿਖਣ ਦੀ ਖ਼ਾਹਿਸ਼ ਸਗੋਂ ਵੱਧਦੀ ਜਾ ਰਹੀ ਹੈ। ਸੱਚੀ ਪੁੱਛੋ ਤਾਂ ਲਿਖਣ ਦੀ ਜਾਚ ਹੀ ਹੁਣ ਆਈ ਹੈ। ਜੀਣ ਦਾ ਸੁਆਦ ਵੀ ਹੁਣੇ ਆ ਰਿਹਾ ਹੈ ਜਿਵੇਂ ਮੈਂ ਲਿਖਿਆ ਵੀ ਹੈ :—

ਹੁਣ ਅਜੇ ਆਈ ਮਸਾਂ ਜੀਵਣ ਦੀ ਜਾਚ :—

"ਪੱਕੀ ਉਮਰੇ ਹੋਰ ਵੀ ਉਲਟੇ
ਮਨ ਦੇ ਜਾਣ ਵਿਚਾਰ
ਰੱਬ ਨਾ ਕਰੇ, ਜੇ ਮੈਂ ਨਾ ਰਿਹਾ
ਜਾਣੋ ਡੁੱਬ ਸੰਸਾਰ।"

ਖ਼ਾਹਿਸ਼ਾਂ ਹੁਣ ਅੱਗੇ ਨਾਲੋਂ ਵੀ ਵਧੀਕ ਹਨ ਪਰ ਖ਼ਾਹਿਸ਼ਾਂ ਦੀ ਨੁਹਾਰ ਬਦਲ ਗਈ ਹੈ।

## ਕੁਰਬਾਨੀ ਦਾ ਜਜ਼ਬਾ

ਇਕ ਗੁਣ ਮੁਸਾਫ਼ਿਰ ਵਿਚ ਇਹ ਸੀ ਕਿ ਉਹ ਬਿਨਾਂ ਕਿਸੇ ਬੋਝ ਦੇ ਹੱਸਦੇ-ਹੱਸਦੇ ਮਿੱਤਰਾਂ ਲਈ ਕੁਰਬਾਨੀ ਕਰ ਸਕਦੇ ਸਨ।

1946 ਦੀਆਂ ਅਸੈਂਬਲੀ ਚੋਣਾਂ ਵੇਲੇ ਕਾਂਗਰਸ ਹਾਈ ਕਮਾਂਡ ਨੇ ਪੰਜਾਬ ਦੀ ਸ਼ਹਿਰੀ ਸਿੱਖ ਸੀਟ ਤੋਂ ਮੁਸਾਫ਼ਿਰ ਜੀ ਨੂੰ ਟਿਕਟ ਦੇਣਾ ਚਾਹਿਆ। ਪਾਰਲੀਮੈਂਟਰੀ ਬੋਰਡ ਦੀ ਮੀਟਿੰਗ ਕਲਕੱਤੇ ਹੋ ਰਹੀ ਸੀ। ਮੈਂ ਵੀ ਉਥੇ ਗਿਆ ਹੋਇਆ ਸਾਂ। ਸ: ਗੁਪਾਲ ਸਿੰਘ 'ਕੌਮੀ' ਮੁਸਾਫ਼ਿਰ ਜੀ ਦੇ ਮਿੱਤਰ ਸਨ, ਉਹਨਾਂ ਕਿਹਾ, ਇਸ ਸੀਟ ਤੋਂ ਮੈਂ ਲੜਨਾ ਹੈ। ਮੁਸਾਫ਼ਿਰ ਜੀ ਨੇ ਆਪਣੇ ਆਪ ਨੂੰ ਪਿੱਛੇ ਹਟਾ ਲਿਆ। ਟਿਕਟ ਕੌਮੀ ਨੂੰ ਮਿਲ ਗਿਆ ਤੇ ਉਹ ਹਾਰ ਗਿਆ, ਸ: ਉੱਜਲ ਸਿੰਘ ਦੇ ਮੁਕਾਬਲੇ ਵਿਚ। ਸਾਰਿਆਂ ਦੀ ਰਾਇ ਇਹ ਸੀ ਕਿ ਜੇ ਮੁਸਾਫ਼ਿਰ ਹੁੰਦਾ ਤਾਂ ਸੀਟ ਜਿੱਤੀ ਜਾਣੀ ਸੀ।

ਮੁਸਾਫ਼ਿਰ ਜੀ ਦੇ ਇਕ ਦੋਸਤ ਮੌਲਵੀ ਹਰਨਾਮ ਸਿੰਘ ਸਨ। ਦੋਹਾਂ ਨੇ ਰਲ ਕੇ ਬਾਜ਼ਾਰ ਮਾਈ ਸੇਵਾਂ ਵਿਚ ਇਕ ਕਿਤਾਬਾਂ ਦੀ ਦੁਕਾਨ ਖੋਲ੍ਹੀ। ਦੁਕਾਨ ਚੰਗੀ ਚਲ ਪਈ। ਇਕ ਦਿਨ ਮੌਲਵੀ ਨੇ ਕਿਹਾ ਗਿਆਨੀ ਜੀ ਦੁਕਾਨ ਦੀ ਆਮਦਨ ਤੋਂ ਦੋਹਾਂ ਟੱਬਰਾਂ ਦਾ ਗੁਜ਼ਾਰਾ ਨਹੀਂ ਹੁੰਦਾ ਜਾਂ ਤੁਸੀਂ ਦੁਕਾਨ ਲੈ ਲਓ ਜਾਂ ਮੈਨੂੰ ਦੇ ਦਿਓ।

ਮੁਸਾਫ਼ਿਰ ਨੇ ਕਿਹਾ ਤੁਸੀਂ ਲੈ ਲਓ। ਜਦੋਂ ਉਸ ਪੁੱਛਿਆ ਕਿ ਤੁਸੀਂ ਕੀ ਕਰੋਗੇ ਤਾਂ ਹੱਸਦਿਆਂ ਹੱਸਦਿਆਂ ਜਵਾਬ ਦਿਤਾ :

*"ਮੁਸਾਫ਼ਿਰ ਚਲਦੇ ਹੀ ਭਲੇ"

ਇਕ ਵਾਰੀ ਮੁਸਾਫ਼ਿਰ ਨੇ ਆਪਣੇ ਇਕ ਮਿੱਤਰ ਨਾਲ ਮਿਲ ਕੇ ਇਕ ਮਾਸਕ ਰਿਸਾਲਾ ਕੱਢਿਆ। ਜਦੋਂ ਰਿਸਾਲਾ ਚੰਗੀ ਤਰ੍ਹਾਂ ਚਲ ਪਿਆ ਤਾਂ ਉਸ ਮਿੱਤਰ ਨੇ ਕਿਹਾ :—ਮੁਸਾਫ਼ਿਰ ਜੀ, ਪਰਚਾ ਤਾਂ ਵਾਹ ਵਾਹ ਚਲ ਪਿਆ ਹੈ ਪਰ ਇਹ ਦੋ ਘਰਾਂ ਦੀ ਰੋਟੀ ਨਹੀਂ ਕੱਢ ਸਕਦਾ। ਤੁਸੀਂ ਸੰਭਾਲ ਲਓ ਜਾਂ ਮੈਨੂੰ ਦੇ ਦਿਓ। ਮੁਸਾਫ਼ਿਰ ਨੇ ਇਕ ਮਿੰਟ ਸੋਚਣ ਵਿਚ ਨਹੀਂ ਲਾਇਆ ਤੇ ਰਿਸਾਲੇ ਦੀ ਮਾਲਕੀ ਉਸ ਨੂੰ ਦੇ ਦਿੱਤੀ। ਉਸ ਨੇ ਕਿਹਾ ਕਿ ਮਿਹਨਤ ਤਾਂ ਤੁਸੀਂ ਬਹੁਤ ਕੀਤੀ ਹੈ, ਤੁਸੀਂ ਹੁਣ ਕੀ ਕਰੋਗੇ ਤਾਂ ਆਪ ਨੇ ਉੱਤਰ ਦਿੱਤਾ :—

"**ਮੈਂ ਤਾਂ ਮੁਸਾਫ਼ਿਰ ਹਾਂ ਕਿਸੇ ਹੋਰ ਸਰਾਂ ਵਿਚ ਟਿਕਾਣਾ ਲਭ ਲਵਾਂਗਾ।"

ਮੁਸਾਫ਼ਿਰ ਖ਼ੁਦ-ਗ਼ਰਜ਼ ਨਹੀਂ ਸੀ। ਦੋਸਤਾਂ ਨਾਲ ਵਰਤਦਿਆਂ ਉਸ ਨੇ ਆਪਣੇ ਨਿੱਜੀ ਲਾਭ ਨੂੰ ਕਦੇ ਤਰਜੀਹ ਨਹੀਂ ਦਿਤੀ। ਇਸ ਵਿਸ਼ੇ ਤੇ ਆਕਾਸ਼ਵਾਣੀ ਤੋਂ ਭਾਸ਼ਣ ਦਿੰਦਿਆਂ ਆਪ ਨੇ ਇਸ ਤਰ੍ਹਾਂ ਕਿਹਾ :—

"ਆਪਣੇ ਲਾਭ ਲਈ ਤਾਂ ਮੁੱਕਤੀ ਦੇ ਲਾਲਚ ਨੂੰ ਵੀ ਗੁਰੂਆਂ ਨੇ ਨਿੰਦਿਆ ਹੈ। ਜੰਗਲ ਅੰਦਰ ਖਿੜੇ ਫੁੱਲ ਵਿਚ ਓਦਾਂ ਦੀ ਹੀ ਵਾਸ਼ਨਾ ਹੈ, ਓਦਾਂ ਦਾ ਹੀ ਸੁੰਦਰ ਸੋਹਣਾ, ਨਿਖਰਵਾਂ, ਰੰਗ ਬਰੰਗਾ। ਨਾ ਉਸ ਦਾ ਸੀਨਾ ਕਿਸੇ ਵਿਨ੍ਹਿਆ, ਨਾ ਹੀ ਉਸ ਨੂੰ ਕਿਸੇ ਸੀਨੇ ਨਾਲ ਲਾਇਆ। ਹਾਰ ਵਿਚ ਪਰੁਚਦਾ ਤਾਂ ਹੀ ਸੋਹਣੇ ਸੀਨਿਆਂ ਤੇ ਲਟਕ ਸਕਦਾ ਸੀ। ਉਰਦੂ ਦੇ ਇਕ ਕਵੀ ਨੇ ਕਿਤਨਾ ਸੋਹਣਾ ਲਿਖਿਆ ਹੈ :—

'ਚਮਨ ਮੇਂ ਇਖ਼ਤਲਾਤੇ ਰੰਗੋ ਬੂ  
ਸੇ ਬਾਤ ਬਨਤੀ ਹੈ,  
ਹਮੀ ਹਮ ਹੈਂ ਤੋ ਕਿਆ ਹਮ ਹੈਂ,  
ਤੁਮ੍ਹੀ ਤੁਮ ਹੋ ਤੋ ਕਿਆ ਤੁਮ ਹੋ।'

ਕੋਈ ਤੁਹਾਨੂੰ ਵੇਖੇ, ਵਰਤੇ, ਤੁਸੀਂ ਕਿਸੇ ਨੂੰ ਵੇਖੋ ਵਰਤੋਂ, ਇਸੇ ਨੂੰ ਤਾਂ ਸਮਾਜ ਆਖਦੇ ਹਨ। ਜੇ ਨਿੱਜੀ ਲਾਭ ਦਾ ਲਾਲਸੀ ਇਹੋ ਆਖਦਾ ਫਿਰੇ ਕਿ ਤੁਸੀਂ ਮੇਰਾ ਹੱਲ ਵਾਹੋ ਤੇ ਮੈਂ ਤੁਹਾਡੀਆਂ ਰੋਟੀਆਂ ਖਾਂਦਾ ਹਾਂ ਤਾਂ ਕੰਮ ਦਾ ਇਹ ਵਟਾਂਦਰਾ ਕਿਤਨਾ ਚਿਰ ਕਾਇਮ ਰਹਿ ਸਕਦਾ ਹੈ, ਤੇ ਨਿੱਜੀ ਲਾਭਾਂ ਦੇ ਅਜੇਹੇ ਲਾਲਚੀ ਤੋਂ ਵਧੀਕ ਕੌਣ ਹੋ ਸਕਦਾ ਹੈ ਸਮਾਜ ਨੂੰ ਰੋਗੀ ਬਣਾਨ ਦਾ ਜ਼ਿੰਮੇਂਵਾਰ ? ਅੱਜ ਜਿਸ ਸਮਾਜਵਾਦ ਦੀ ਚਰਚਾ ਚਲ ਰਹੀ ਹੈ, ਇਸ ਦੀਆਂ ਜੜ੍ਹਾਂ ਬੜੀਆਂ ਗਹਿਰੀਆਂ ਹਨ। ਨਿੱਜੀ ਸਵਾਰਥ ਦਾ ਕੀੜਾ ਮੁੜ ਮੁੜ ਇਕ ਰੋਗ ਵਾਂਗ ਚਮੜਨ ਦਾ ਯਤਨ ਕਰਦਾ ਹੈ ਨਹੀਂ ਤੇ ਗੁਰੂ ਨਾਨਕ ਦੇਵ ਜੀ ਨੇ ਸਦੀਆਂ ਪਹਿਲੇ ਮਲਕ ਭਾਗੋ ਦੀ ਪੂੜੀ ਨੂੰ

*ਪੇਜ 10, ਅਭਿਨੰਦਨ ਗਰੰਥ **ਪੇਜ 10, ਅਭਿਨੰਦਨ ਗਰੰਥ

ਲਹੂ ਤੇ ਕਿਰਤੀ ਲਾਲੋ ਦੀ ਕੋਧਰੇ ਦੀ ਰੋਟੀ ਨੂੰ ਦੁਧ ਐਵੇਂ ਤੇ ਨਹੀਂ ਸੀ ਆਖਿਆ। ਰਲ ਮਿਲ ਕੇ ਖਾਣਾ ਪੀਣਾ ਵਾਧਾ ਕਰਦਾ ਹੈ, ਬਰਕਤ ਪਾਂਦਾ ਹੈ।

'ਖਾਵੋ ਖਰਚੋ ਰਲ ਮਿਲ ਭਾਈ,
ਤੋਟ ਨਾ ਆਵੇ ਵੱਧਦੋ ਜਾਈ।'

ਇਹ ਅਟਲ ਸੱਚਾਈ ਹੈ ਜੋ ਸਮਾਜ ਦੇ ਬੂਟੇ ਦੀਆਂ ਜੜ੍ਹਾਂ ਵਿਚ ਵਤਰ ਕਾਇਮ ਰਖ ਸਕਦੀ ਹੈ, ਜਿਸ ਨਾਲ ਇਹ ਬੂਟਾ ਰੋਗਾਂ ਤੋਂ ਬਚ ਕੇ ਪ੍ਰਫੁੱਲਤ ਹੋ ਸਕਦਾ ਹੈ।"

ਮਰਹੂਮ ਡਾਕਟਰ ਸੈਫ਼ੁਦਦੀਨ ਕਿਚਲੂ ਦੀ ਮੌਤ ਤੋਂ ਕੁਝ ਚਿਰ ਬਾਅਦ ਉਸ ਦੇ ਘਰ ਉਸ ਦੇ ਟੱਬਰ ਦੀ ਸੁੱਖ ਸਾਂਦ ਪੁੱਛਣ ਗਏ ਤਾਂ ਵੇਖਿਆ ਕਿ ਉਸ ਦੇ ਬੱਚਿਆਂ ਪਾਸ ਰਜਾਈਆਂ ਨਹੀਂ ਸਨ। ਸਖ਼ਤ ਸਰਦੀ ਵਿਚ ਉਹ ਠੁਰੂ ਠੁਰੂ ਕਰ ਰਹੇ ਸਨ। ਘਰ ਆ ਕੇ ਪਹਿਲਾਂ ਕੰਮ ਨਵੀਆਂ ਰਜਾਈਆਂ ਭਰਵਾ ਕੇ ਉਸ ਦੇ ਘਰ ਪਹੁੰਚਾਈਆਂ ਤੇ ਨਾਲ ਆਟਾ ਵੀ।

ਦੂਜਿਆਂ ਲਈ ਕੁਰਬਾਨੀ ਦਾ ਗੁਣ ਮੁਸਾਫ਼ਿਰ ਦੀ ਹੇਠ ਲਿਖੀ ਲਿਖਤ ਤੋਂ ਵਧੀਕ ਰੋਸ਼ਨ ਹੋਵੇਗਾ :—

"ਕੁਦਰਤ ਦਾ ਇਕ ਨਿਯਮ ਬੱਝਿਆ ਹੋਇਆ ਹੈ ਕਿ ਮਨੁੱਖ ਨੂੰ ਪਹਿਲਾਂ ਆਪਣੇ ਲਈ ਸੋਚਣਾ ਪੈਂਦਾ ਹੈ। ਫਿਰ ਨੇੜੇ ਦੇ ਸੰਬੰਧੀਆਂ ਲਈ। ਹੋਰ ਲੋਕਾਂ ਦੇ ਲਾਭਾਂ ਨੂੰ ਸੋਚਣ ਲਈ ਤੀਸਰਾ ਦਰਜਾ ਹੈ। ਪਹਿਲਾ ਫ਼ਰਜ਼ ਭਾਵ ਨਿੱਜੀ ਲਾਭ ਜੇ ਹੱਦ ਟੱਪ ਜਾਏ ਤਾਂ ਇਸ ਨੂੰ ਸਮਾਜਕ ਰੋਗ ਸਮਝਿਆ ਜਾਂਦਾ ਹੈ। ਜੇ ਪਹਿਲਾ ਫ਼ਰਜ਼ ਦੂਜੇ ਦੀ ਪੂਰਤੀ ਲਈ ਨਿਭਾਇਆ ਜਾਏ ਤਾਂ ਤੀਸਰਾ ਫ਼ਰਜ਼ ਆਪਣੇ ਆਪ ਪਹਿਲੇ ਨੰਬਰ ਤੇ ਆ ਜਾਂਦਾ ਹੈ। ਜਾਂ ਨੰਬਰਾਂ ਦੀ ਹੋਂਦ ਹੀ ਮੁੱਕ ਜਾਂਦੀ ਹੈ। ਪਰਸਪਰ ਇਕ ਦੂਜੇ ਲਈ ਜੀਣ ਲਈ ਕਿਤਨਾ ਸੁਆਦ ਹੈ ਇਸ ਨੂੰ ਉਹੀ ਅਨੁਭਵ ਕਰ ਸਕਦੇ ਹਨ, ਜਿਨ੍ਹਾਂ ਨੇ ਕਦੇ ਵਰਤ ਕੇ ਵੇਖਿਆ ਹੋਵੇ। ਕੋਈ ਜੇ ਦੂਜੇ ਲਈ ਆਪਣੀ ਚੀਜ਼ ਵਾਰਨ ਦਾ ਹੌਂਸਲਾ ਕਰਦਾ ਹੈ ਤਾਂ ਇਸ ਦਾ ਮਤਲਬ ਇਹ ਨਹੀਂ ਕਿ ਵਾਰੀ ਹੋਈ ਚੀਜ਼ ਉਸ ਨੂੰ ਪਿਆਰੀ ਨਹੀਂ। ਇਕ ਸੱਜਣ ਜਿਸ ਦੀ ਮਿੱਤਰਤਾ ਦਾ ਮਾਣ ਮੈਨੂੰ ਪ੍ਰਾਪਤ ਨਹੀਂ ਸੀ ਪਰ ਮੈਨੂੰ ਉਹ ਜਾਣਦੇ ਸਨ ਉਹਨਾਂ ਦੇ ਘਰ ਕੋਲੋਂ ਲੰਘਦਿਆਂ ਸਾਨੂੰ ਚਾਰ ਸਾਥੀਆਂ ਨੂੰ ਆਪਣੇ ਘਰ ਲੈ ਗਏ ਤੇ ਸਾਡੀ ਸੇਵਾ ਕੀਤੀ। ਤੁਰਨ ਲੱਗੇ ਅਸੀਂ ਧੰਨਵਾਦ ਕਰਨ ਲੱਗੇ ਤਾਂ ਉਹਨਾਂ ਕਿਹਾ, 'ਧੰਨਵਾਦ ਕਾਹਦਾ। ਕੋਈ ਕਿਸੇ ਦਾ ਨਹੀਂ ਖਾਂਦਾ। ਹਰ ਕੋਈ ਆਪਣਾ ਖਾਂਦਾ ਹੈ।' ਉਹਨਾਂ ਦੇ ਸ਼ਬਦ ਮੈਂ ਆਪਣੀ ਡਾਇਰੀ ਵਿਚ ਲਿਖ ਲਏ। ਸੋਚਣ ਤੇ ਮੈਨੂੰ ਸਮਝ ਆਈ ਕਿ ਅਪਣਤ ਸੱਚ ਮੁੱਚ ਨਿਰਾ ਭੁਲੇਖਾ ਹੈ। ਜੇ ਇਹ ਭੁਲੇਖਾ ਨਿਕਲ ਜਾਏ ਤਾਂ ਸਮਾਜਵਾਦ ਦਾ ਹੀ ਸਿਮਰਨ ਹਰ ਪਾਸੇ ਹੋਣ ਲੱਗੇ।"

"ਕੰਦਰੀਂ ਬੈਠ ਸਮਾਧੀ ਲਾ ਕੇ ਤਪ ਤਪਣਾ, ਜਪ ਜਪਣਾ
ਜੇ ਇਸ ਦਾ ਕੁਝ ਫਲ ਵੀ ਹੈ, ਹੈ ਉਹ ਅਪਣਾ ਅਪਣਾ
ਜੀਵਨ ਮੰਜ਼ਲ ਤਕ ਪੁੱਜਣ ਲਈ ਇਹ ਅਪਣਤ ਵੀ ਕੰਧ ਹੈ
ਬਿਨਾ ਸਹਾਰੇ ਜਨ ਸੇਵਾ ਦੇ, ਔਖਾ ਜਿਸ ਦਾ ਟਪਣਾ।"

ਇਕ ਵਾਰੀ ਜਦੋਂ ਕਿਸੇ ਪਾਸਿਉਂ ਆਮਦਨ ਨਾ ਰਹੀ ਤਾਂ ਘਰ ਵਾਲੀ ਨੇ ਕਿਹਾ ਕਿ ਘਰ ਦਾ ਪ੍ਰਬੰਧ ਕਿਵੇਂ ਚਲੇਗਾ ਤਾਂ ਮੁਸਾਫ਼ਿਰ ਜੀ ਨੇ ਕਿਹਾ ਕਿ ਹੁਣ ਇਕ ਹੋਰ ਕੰਮ ਆਪਣੇ ਇਕ ਸਾਥੀ ਨਾਲ ਰਲ ਕੇ ਕਰਾਂਗਾ। ਇਸ ਤੇ ਧਰਮ ਪਤਨੀ ਨੇ ਔਖੇ ਹੋ ਕੇ ਕਿਹਾ ਕਿ ਕ੍ਰਿਪਾ ਕਰੋ, ਅੱਗੇ ਬਥੇਰੇ ਤਜਰਬੇ ਕਰ ਚੁੱਕੇ ਹੋ। ਬੱਚਿਆਂ ਤੇ ਕੋਈ ਰਹਿਮ ਕਰੋ ਤੇ ਕਿਸੇ ਨਾਲ ਮਿਲ ਕੇ ਕੋਈ ਕੰਮ ਨਾ ਕਰੋ। ਕੰਮ ਚਲ ਜਾਂਦਾ ਹੈ ਤੇ ਅਗਲਾ ਸੰਭਾਲ ਲੈਂਦਾ ਹੈ ਤੇ ਤੁਸੀਂ ਮੁੜ ਉਥੇ ਦੇ ਉਥੇ।

ਮੁਸਾਫ਼ਿਰ ਨੇ ਹੱਸਦਿਆਂ ਹੱਸਦਿਆਂ ਕਿਹਾ, "ਚੰਗਾ ਫਿਰ ਮੇਰੀ ਪਿਆਰੀ ਵਹੁਟੀਏ" ਹੁਣ ਮੈਂ ਇਕੱਲਾ ਹੀ ਕੰਮ ਕਰ ਕੇ ਵਿਖਾਵਾਂਗਾ।" ਜਦ ਉਸ ਨੇ ਪੁੱਛਿਆ ਕੀ ਕੰਮ ਕਰੋਗੇ ਤਾਂ ਕਹਿਣ ਲੱਗੇ :—

"ਇਹ ਮੈਂ ਅਜੇ ਨਹੀਂ ਦਸਣਾ। ਕੰਮ ਅਜਿਹਾ ਹੋਵੇਗਾ ਜਿਸ ਵਿਚ ਨਾ ਕਿਸੇ ਦੁਕਾਨ ਦੀ ਲੋੜ ਪਵੇਗੀ ਨਾ ਹਿਸਾਬ ਰਖਣਾ ਪਵੇਗਾ ਤੇ ਮਾਲ ਵੀ ਪੰਜ ਚਾਰ ਸੇਰ ਤੋਂ ਵੱਧ ਨਹੀਂ ਹੋਵੇਗਾ।

ਕੰਮ ਮੁਸਾਫ਼ਰੀ ਵਿਚ ਹੀ ਚਲੇਗਾ ਵੇਖ ਫਿਰ ਮੈਂ ਕਿਸ ਤਰ੍ਹਾਂ ਨੋਟਾਂ ਦੇ ਢੇਰ ਤੇਰੇ ਅੱਗੇ ਲਾਉਂਦਾ ਹਾਂ।"

*ਪਤਨੀ ਹੱਸ ਪਈ, ਕੰਮ ਕਰੋਗੇ ਛਾਈ, ਕਵਿਤਾ ਹੀ ਲਿਖੋਗੇ, ਹੋਰ ਕੀ ਕਰੋਗੇ।

ਮੁਸਾਫ਼ਿਰ ਜੀ ਨੇ ਅਗਲੀ ਵਾਰੀ ਜਦੋਂ ਇਕ ਥਾਂ ਲੈਕਚਰ ਲਈ ਦੌਰੇ ਜਾਣਾ ਸੀ ਤਾਂ ਇਕ ਦੁਕਾਨ ਤੋਂ ਕੁਝ ਜੋੜੇ ਜੁੱਤੀਆਂ ਦੇ ਉਧਾਰ ਲੈ ਕੇ ਆਪਣੇ ਬੈਗ ਵਿਚ ਰਖ ਲਏ। ਜਦੋਂ ਜਲਸੇ ਤੋਂ ਪਿੱਛੋਂ ਆਪਣੇ ਟਿਕਾਣੇ ਤੇ ਗਏ ਤਾਂ ਕੁਝ ਸੱਜਣ ਜੋ ਲੈਕਚਰ ਤੋਂ ਬਹੁਤ ਹੀ ਪ੍ਰਭਾਵਤ ਹੋਏ ਸਨ ਆਪ ਨੂੰ ਮਿਲਣ ਗਏ। ਆਪ ਜੁੱਤੀਆਂ ਕੱਪੜਾ ਮਾਰ ਕੇ ਲਿਸ਼ਕਾ ਰਹੇ ਸਨ। ਉਹ ਵੇਖ ਕੇ ਹੱਸ ਪਏ ਕਿ ਇਹ ਕੀ ਮਾਜਰਾ ਹੈ। ਮੁਸਾਫ਼ਿਰ ਨੇ ਕਿਹਾ ਕਿ ਇਹ ਮੇਰਾ ਧੰਦਾ ਹੈ। ਤੁਸੀਂ ਜੁੱਤੀਆਂ ਖ਼ਰੀਦ ਲੋ। ਬਾਜ਼ਾਰ ਦੇ ਰੇਟ ਨਾਲੋਂ ਪੰਜ ਰੁਪਏ ਸਸਤੀਆਂ ਤਾਂ ਉਹਨਾਂ ਨੇ ਸਾਰੀਆਂ ਜੁੱਤੀਆਂ ਖ਼ਰੀਦ ਲਈਆਂ। ਨਾਲ ਹੀ ਕਿਹਾ ਕਿ ਇਹ ਕੰਮ ਠੀਕ ਨਹੀਂ। ਅੱਗੋਂ ਨਾ ਇਹ ਕਰਨਾ। ਘਰ ਪੁੱਜੇ ਤਾਂ ਕਮਾਈ ਸਿੰਘਣੀ ਦੇ ਹੱਥਾਂ ਤੇ ਰਖ ਦਿਤੀ। ਜਦੋਂ ਉਸ ਨੂੰ ਸਾਰੀ ਹਕੀਕਤ ਪਤਾ ਲਗੀ ਤਾਂ ਉਹ ਰੋਣ ਲਗ ਪਈ ਤੇ ਕਹਿਣ ਲਗੀ ਜੇ ਤੁਹਾਡੇ ਪਿਤਾ ਜਾਂ ਮੇਰੇ ਪੇਕੇ ਘਰ ਵਾਲੇ ਇਹ ਸੁਣਨਗੇ ਤਾਂ ਕੀ ਕਹਿਣਗੇ। ਤੁਸੀਂ ਇਹ ਕੰਮ ਛੱਡ ਦਿਓ। ਅਕਾਲੀਆਂ ਵਿਚ ਰਲ ਕੇ ਤੁਸਾਂ ਕੀ ਖੱਟਿਆ। ਕਦੇ ਜੇਲ੍ਹ ਤੇ ਕਦੇ ਭੁੱਖ। ਮੁਸਾਫ਼ਿਰ ਨੇ ਉਸ ਨੂੰ ਹੌਂਸਲਾ ਦੇਂਦੇ ਆਖਿਆ ਕਿ ਘਬਰਾ ਨਹੀਂ। ਤੇਰਾ ਮੁਸਾਫ਼ਿਰ ਕਿਸੇ ਦਿਨ ਰਾਜਾ ਬਣੇਗਾ। ਉਸ ਨੇ ਕਿਹਾ ਹਾਂ ਮੇਰਾ ਮੁਸਾਫ਼ਿਰ ਉਦੋਂ ਰਾਜਾ ਬਣੇਗਾ ਜਦੋਂ ਮੈਂ** ਮਰ ਜਾਵਾਂਗੀ।

ਉਹੋ ਗੱਲ ਹੋਈ ਮੁਸਾਫ਼ਿਰ ਦੇ ਮੁੱਖ ਮੰਤਰੀ ਬਣਨ ਤੋਂ ਪਹਿਲਾਂ ਹੀ ਉਹਨਾਂ ਦੀ ਸੁਪਤਨੀ ਇਹ ਸੰਸਾਰ ਛੋੜ ਚੁੱਕੀ ਸੀ।

---

*ਅਭਿਨੰਦਨ ਗਰੰਥ **ਅਭਿਨੰਦਨ ਗਰੰਥ

# ਸੰਕੇਤਕ